ੴ ਸਤਿਗੁਰ ਪ੍ਰਸਾਦਿ ॥

# ਬਾਣੀ
# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ
## ਸਟੀਕ
## (ਸੰਖੇਪ ਜੀਵਨ ਦਰਸ਼ਨ)

ਟੀਕਾਕਾਰ

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਗੁਰਬਾਣੀ ਸੇਵਾ ਪ੍ਰਕਾਸ਼ਨ

ਪਟਿਆਲਾ।

# ਸਮਰਪਣ

ਓਹਨਾਂ ਆਤਮਾਵਾਂ ਨੂੰ

ਜੋ ਮੋਹ-ਮਾਇਆ ਦਾ ਤਿਆਗ ਕਰਕੇ

ਇਕ ਨਾਮ ਵਿਚ ਲੀਨ ਹੋਣਾ

ਲੋਚਦੀਆਂ ਹਨ।

(ਹ.ਸ.)

# ਤਤਕਰਾ

ੴ

# ਨਵੀਂ ਛਾਪ

ਤੇਗ ਦੇ ਧਨੀ, ਮਹਾਨ ਤਿਆਗੀ ਤੇ ਬੈਰਾਗੀ ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਰਚਿਤ ਅੰਮ੍ਰਿਤ ਬਾਣੀ ਇਸ ਪਦਾਰਥਕ ਯੁੱਗ ਵਿੱਚ ਵਿਚਰਨ ਵਾਲੇ ਮਾਇਆ ਧਾਰੀਆਂ ਨੂੰ ਜੋ ਜੀਵਨ ਸੇਧਾਂ ਪਰਦਾਨ ਕਰਦੀ ਹੈ, ਓਹ ਅਲੌਕਿਕ ਹਨ। ਇਹ ਬਾਣੀ ਪਦਾਰਥ-ਸੱਤਾ ਵਿਚ ਵਿਸ਼ਵਾਸ਼ ਰੱਖਣ ਵਾਲਿਆਂ ਅਥਵਾ ਮਾਤਾ-ਪਿਤਾ, ਇਸਤ੍ਰੀ-ਪੁੱਤਰ, ਜੁਆਨੀ ਤੇ ਮਾਇਆ ਦੇ ਮਦ ਵਿੱਚ ਮਗਨ ਹੋਇਆਂ ਨੂੰ ਸਤਿਵਾਦੀ ਬਚਨਾਂ ਦੁਆਰਾ ਇਉਂ ਜਗਾਉਂਦੀ ਹੈ:-

**ੳ. ਇਹੁ ਜਗੁ ਹੈ ਸੰਪਤਿ ਸੁਪਨੇ ਕੀ,**
**ਦੇਖਿ ਕਹਾ ਐਡਾਨੋ ॥**
**ਸੰਗਿ ਤਿਹਾਰੈ ਕਛੂ ਨ ਚਾਲੈ,**
**ਤਾਹਿ ਕਹਾ ਲਪਟਾਨੋ ॥** [ਪੰਨਾ ੧੧੮੬

**ਅ. ਇਕ ਭਗਤਿ ਨਾਰਾਇਨ ਹੋਇ ਸੰਗਿ ॥**
**ਕਹੁ ਨਾਨਕ, ਭਜੁ ਤਿਹ ਏਕ ਰੰਗਿ ॥** [ਪੰਨਾ ੧੧੮੭

ਸੱਚ ਜਾਣੋ, ਇਸ ਅਮੋਲਕ ਵੈਰਾਗੀ ਰਚਨਾ ਵਿਚ ਜੋ ਨਾਮ-ਸਿਮਰਨ ਦੀ ਸੇਧ ਮਿਲਦੀ ਹੈ, ਓਹ ਜੀਵਨ ਮੁਕਤੀ ਦੇ ਮਾਰਗ ਵਿਚ ਮਾਨੋ ਇਕ ਮੀਲ ਪੱਥਰ ਦਾ ਕੰਮ ਕਰਦੀ ਹੈ।

ਆਸ ਹੈ ਪ੍ਰੇਮੀ ਜਨ ਗੁਰੂ ਕਿਰਪਾ ਸਦਕਾ ਨਵੀਂ ਛਾਪ ਵਿਚ ਕੀਤੀ ਗਈ ਸੁਧਾਈ, ਸ਼ੁੱਧ ਉਚਾਰਨਾਂ, ਬਿਸਰਾਮਾਂ ਅਤੇ ਸਾਰਥਕ ਵੀਚਾਰਾਂ ਦੀ ਸਮਗ੍ਰੀ ਨੂੰ ਜੀਵਨ ਵਰਤੋਂ ਵਿਚ ਲਿਆ ਕੇ ਗੁਰੂ ਘਰ ਦੀਆਂ ਖੁੱਸ਼ੀਆਂ ਪ੍ਰਾਪਤ ਕਰਨਗੇ।

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**
(ਭਾਈ ਸਾਹਿਬ)
੪-੭-੨੦੦੭

ਗੁਰਮਤਿ ਨਿਰਣੈ ਪ੍ਰਕਾਸ਼ਨ,
17-ਏ, ਡੋਗਰਾਂ ਮੁਹਲਾ,
ਸਰਹੰਦੀ ਗੇਟ, ਪਟਿਆਲਾ।

# ਦੋ ਸ਼ਬਦ

ਇਹ ਇਕ ਅਟੱਲ ਸਚਾਈ ਹੈ ਕਿ ਜਿਹੋ ਜਿਹਾ ਜੀਵਨ ਕਿਸੇ ਨੇ ਜੀਵਿਆ ਹੋਵੇ, ਉਸ ਦੇ ਵੀਚਾਰਾਂ ਚੋਂ ਉਹੋ ਜਿਹੀ ਸੁਗੰਧੀ ਪ੍ਰਗਟ ਹੁੰਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮੋਹ-ਮਾਇਆ ਤੋਂ ਰਹਿਤ, ਭਜਨ-ਬੰਦਗੀ ਸਹਿਤ ਬੈਰਾਗਮਈ ਸਮਾਧੀ ਵਾਲਾ ਜੀਵਨ ਜੀਵਿਆ, ਇਸ ਲਈ ਆਪ ਜੀ ਦੀ ਰਚਨਾ ਚੋਂ ਤਿਆਗ, ਬੈਰਾਗ ਅਤੇ ਅਨੁਰਾਗ ਦਾ ਰਸ ਰੂਪਮਾਨ ਹੋਣਾ ਸੁਭਾਵਿਕ ਹੈ। ਧਰਮ ਤੇ ਪਰਉਪਕਾਰ ਦੀ ਖ਼ਾਤਰ ਜਿਸ ਸੰਘਰਸ਼ ਚੋਂ ਆਪ ਸਫਲ ਹੋਏ, ਸੰਸਾਰ ਵਿਚ ਉਸ ਦੀ ਮਿਸਾਲ ਮਿਲਣੀ ਅਸੰਭਵ ਹੈ। ਆਪ ਜੀ ਦੀ ਅੰਮ੍ਰਿਤ ਬਾਣੀ ਧਰਮ ਦਾ ਪੱਕਾ ਧਾਰਨੀ ਬਣਾਉਂਦੀ ਹੈ ਅਤੇ ਵਿਸ਼ੇ ਵਿਕਾਰਾਂ ਦੀ ਸੰਗਤ ਤੋਂ ਖਹਿੜਾ ਛੁਡਾਉਣ ਵਾਲੀ ਪ੍ਰਬਲ ਪ੍ਰੇਰਨਾ ਦਿੰਦੀ ਹੈ:-

**ਸਾਧੋ ਮਨ ਕਾ ਮਾਨੁ ਤਿਆਗਉ ॥**
**ਕਾਮੁ ਕ੍ਰੋਧੁ ਸੰਗਤ ਦੁਰਜਨ ਕੀ,**
**ਤਾ ਤੇ ਅਹਿਨਿਸਿ ਭਾਗਉ ॥**

ਗੁਰਬਾਣੀ ਮਾਇਆ ਵਿਚ ਉਦਾਸ ਰਹਿ ਕੇ ਨਿਰੰਕਾਰ ਦੇ ਨਾਮ ਵਿਚ ਰੰਗੀਣ ਦੀ ਜੀਵਨ-ਜਾਚ ਸਿਖਾਉਂਦੀ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨਿਰਸੰਦੇਹ ਬੈਰਾਗਮਈ* ਹੈ ਪਰ ਇਸ ਵਿਚ ਨਿਰਾਸਤਾ ਨਹੀਂ, ਇਹ ਆਸ਼ਾ ਭਰਪੂਰ ਜੀਵਨ ਦੀ ਸੇਧ ਬਖ਼ਸ਼ਦੀ ਹੈ।

ਮਨੁੱਖੀ ਜੀਵਨ ਦਾ ਨਿਸ਼ਾਨਾ ਪ੍ਰਭੂ-ਮਿਲਾਪ ਹੈ। ਨਾਮ-ਸਿਮਰਨ ਕਰਦਿਆਂ ਕਰਦਿਆਂ ਜਦੋਂ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਆਦਿ ਵਿਕਾਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ, ਸੁਰਤਿ ਸ਼ਬਦ ਵਿਚ ਲੀਨ ਹੋ ਜਾਂਦੀ ਹੈ, ਵੈਰ ਵਿਰੋਧ ਦਾ ਅਭਾਵ ਹੋ ਜਾਂਦਾ ਹੈ, ਜੀਵ ਸੁਤੇ ਹੀ 'ਸਚ ਖੰਡ' ਦਾ ਵਸਨੀਕ ਬਣ ਜਾਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ੧੫ ਰਾਗਾਂ ਵਿਚ ਅੰਕਿਤ ਬਾਣੀ ਦਾ ਸੰਗ੍ਰਹਿ ਉਚਾਰਨ ਸੇਧਾਂ, ਪਦ-ਅਰਥਾਂ ਤੇ ਸਰਲ ਅਰਥਾਂ

---

*ਵਿਸਥਾਰ ਲਈ ਇਸੇ ਕਲਮ ਤੋਂ ਲਿਖੀ ਪੁਸਤਕ ਪੜ੍ਹੋ- ਗੁਰਮਤਿ ਬੈਰਾਗ ਦਰਸ਼ਨ।

ਸਹਿਤ ਕਰਨ ਦਾ ਨਿਮਾਣਾ ਜਿਹਾ ਉਦਮ ਸਤਿਗੁਰਾਂ ਨੇ ਬਖ਼ਸ਼ਿਸ਼ ਕੀਤਾ ਜੋ ਗੁਰਮਤਿ ਪਾਠਕਾਂ ਦੀ ਭੇਟ ਹੈ।

ਗੁਰੂ ਜੀ ਦਾ ਸਿਧਾਂਤਕ ਤੇ ਨਿਰਣੈ ਰੂਪ ਸੁਨੇਹਾ ਹਰੇਕ ਜਗਿਆਸੂ ਨੂੰ ਚੇਤੇ ਰਖਣਾ ਚਾਹੀਦਾ ਹੈ:-

**ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲਿ ॥**
**ਨਾਨਕ, ਹਰਿ ਗੁਨ ਗਾਇ ਲੈ, ਛਾਡਿ ਸਗਲ ਜੰਜਾਲ ॥**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਸੰਸਾਰ ਦੇ ਇਤਿਹਾਸ ਵਿਚ ਨਿਰਾਲੀ ਤੇ ਵਿਲਖਣ ਹੈ ਕਿਉਂਕਿ ਆਪ ਜੀ 'ਤਿਲਕ ਜੰਞੂ' ਦੇ ਧਾਰਨੀ ਨਾ ਹੁੰਦੇ ਹੋਏ ਵੀ ਕਸ਼ਮੀਰੀ ਪੰਡਤਾਂ ਦੀ ਰਖਿਆ ਹਿੱਤ ਕਾਤਲ ਕੋਲ ਚਲ ਕੇ ਗਏ ਅਤੇ ਆਪਣਾ ਬਲੀਦਾਨ ਦਿੱਤਾ:-

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥**
**ਕੀਨੋ ਬਡੋ ਕਲੀ ਮਹਿ ਸਾਕਾ ॥**

ਸਾਰੇ ਜਗਿਆਸੂ ਇਸ ਗਲ ਤੋਂ ਜਾਣੂੰ ਹਨ ਕਿ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਪਤਾਹਕ ਸਹਿਜ ਜਾਂ ਅਖੰਡ ਪਾਠ ਦਾ ਭੋਗ ਪੈਂਦਾ ਹੈ ਤਾਂ ਅੰਤ ਵਿਚ ਸਲੋਕ ਮਹਲਾ ੯ ਦੀ ਬਾਣੀ ਦਾ ਪਾਠ ਬੜੇ ਸਹਜ ਨਾਲ ਰਸ ਰਸ ਕੇ ਕੀਤਾ ਜਾਂਦਾ ਹੈ। ਪਰ ਇਸ ਬਾਣੀ ਦਾ ਰਹੱਸ ਤਾਂ ਹੀ ਮਾਣਿਆ ਜਾ ਸਕਦਾ ਹੈ, ਜੇ ਅਰਥ-ਬੋਧ ਹੋਵੇ। ਅਰਥ-ਬੋਧ ਤੋਂ ਬਿਨਾਂ ਕੇਵਲ ਕੰਨ-ਰਸ ਨਾਲ ਜੀਵਨ ਉਸਾਰੀ ਨਹੀਂ ਹੋ ਸਕਦੀ। ਸੋ, ਪਾਠਕਾਂ ਦੀ ਗਿਆਤ ਲਈ ਸਾਰਥਕ ਵੀਚਾਰ ਸਹਿਤ ਇਸ ਬਾਣੀ ਦਾ ਸਟੀਕ ਤਿਆਰ ਕਰਨ ਦੀ ਸੇਵਾ ਸਚੇ ਪਾਤਿਸ਼ਾਹ ਜੀ ਨੇ ਆਪ ਲਈ ਹੈ।

ਹੋਈਆਂ ਭੁਲਾਂ ਉਕਾਈਆਂ ਲਈ ਖ਼ਿਮਾ ਦਾ ਜਾਚਕ ਹਾਂ। ਆਸ ਹੈ, ਪਾਠਕ ਜਨ ਇਸ ਸਟੀਕ ਤੋਂ ਜੀਵਨ-ਲਾਹਾ ਪ੍ਰਾਪਤ ਕਰਕੇ ਲੇਖਕ ਨੂੰ ਕ੍ਰਿਤਾਰਥਕ ਕਰਨਗੇ।

ਗੁਰੂ ਪੰਥ ਦਾ ਦਾਸਰਾ

**(ਹਰਿਬੰਸ ਸਿੰਘ)**
ਨਿਰਣੈਕਾਰ

ਗੁਰਬਾਣੀ ਸੇਵਾ ਪ੍ਰਕਾਸ਼ਨ
ਪਟਿਆਲਾ।

# ਸੰਖੇਪ-ਜੀਵਨੀ
# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜਗਤ-ਉਧਾਰਨ, ਧਰਮ-ਪ੍ਰਚਾਰਨ, ਸਿਖ-ਉਧਾਰਨ ਅਤੇ ਦੁਸ਼ਟ ਸੰਘਾਰਨ ਹਿੱਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ (੯ ਅਪ੍ਰੈਲ, ਸੰਨ ੧੬੨੧) ਮਾਤਾ ਨਾਨਕੀ ਜੀ ਤੋਂ ੧੯ ਮੱਘਰ ਸੁਦੀ ੨, ਸੰਮਤ ੧੬੭੮ ਐਤਵਾਰ ਡੇਢ ਪਹਿਰ ਰਾਤ ਰਹੀ ਸ੍ਰੀ ਅੰਮ੍ਰਿਤਸਰ ਜੀ ਵਿਖੇ ਪ੍ਰਗਟ ਹੋਏ। ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮਲ ਜੀ, ਬਾਬਾ ਅਣੀ ਰਾਏ ਜੀ ਤੇ ਬਾਬਾ ਅਟੱਲ ਰਾਏ ਆਪ ਜੀ ਦੇ ਵੱਡੇ ਭਰਾਤਾ ਸਨ। ਆਪ ਜੀ ਦੀ ਇਕ ਵੱਡੀ ਭੈਣ ਵੀ ਸੀ ਜਿਸ ਦਾ ਨਾਉ ਬੀਬੀ ਵੀਰੋ ਜੀ ਸੀ।

ਆਪ ਜੀ ਦਾ ਵਿਆਹ ਸ੍ਰੀ ਗੁਜਰੀ ਜੀ (ਸਪੁੱਤਰੀ ਸ਼੍ਰੀ ਲਾਲ ਚੰਦ ਖਤ੍ਰੀ, ਕਰਤਾਰਪੁਰ) ਨਾਲ ਹੋਇਆ ਜਿਸ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪਟਨਾ ਸ਼ਹਿਰ ਵਿਖੇ ਹੋਇਆ।

ਮੁਗਲ ਬਾਦਸ਼ਾਹ ਨਾਲ ਛੇਵੇਂ ਪਾਤਿਸ਼ਾਹ ਜੀ ਦੇ ਸੰਘਰਸ਼ ਮਗਰੋਂ ਲਗਪਗ 20 ਸਾਲ ਸ਼ਾਂਤੀ ਬਣੀ ਰਹੀ, ਪਰ ਔਰੰਗਜ਼ੇਬ ਦੇ ਰਾਜ-ਸਿੰਘਾਸਨ ਉਤੇ ਬੈਠਣ ਨਾਲ ਹੀ ਸ਼ਾਂਤੀ ਦਾ ਅੰਤ ਹੋ ਗਿਆ ਕਿਉਂਕਿ ਉਸਨੇ ਤਖ਼ਤ ਤੇ ਬੈਠਦਿਆਂ ਹੀ ਸਿੱਖ ਕੌਮ ਨਾਲ ਲੋਹਾ ਲੈਣਾ ਸ਼ੁਰੂ ਕਰ ਦਿੱਤਾ। ਜਦੋਂ ਮੁਗ਼ਲ ਸਰਕਾਰ ਸਿੱਖੀ ਲਹਿਰ ਨੂੰ ਦਬਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਗਾ ਰਹੀ ਸੀ ਉਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗੁਰ-ਗੱਦੀ ਤੇ ਸੁਸ਼ੋਭਿਤ ਹੋਏ। ਗੁਰਬਿਲਾਸ ਪਾਤਿਸ਼ਾਹੀ ਛੇਵੀਂ ਦੇ ਕਥਨ ਅਨੁਸਾਰ ਗੁਰੂ ਤੇਗ ਬਹਾਦਰ ਜੀ ਦੇ ਜਨਮ ਤੇ ਅਕਾਲ ਪੁਰਖ ਜੀ ਦੇ ਚਰਨਾ ਵਿਚ ਅਰਦਾਸਿ ਕੀਤੀ ਕਿ ਇਸ ਨਵੇਂ ਜਨਮੇ ਬਾਲਕ ਨੂੰ ਇਤਨਾ ਬਲ ਬਖ਼ਸ਼ੋ ਕਿ ਇਹ ਜੀਵਨ ਵਿਚ ਜ਼ਾਲਮਾਂ ਵਿਰੁੱਧ ਜੂਝੇ, ਧਰਮ ਤੇ ਸਚਾਈ ਲਈ ਸੰਘਰਸ਼

ਕਰਕੇ ਵਿਜਈ ਹੋਵੇ।

ਆਪਣੇ ਵੱਡੇ ਭਰਾਵਾਂ ਵਾਂਗ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਧਾਰਮਿਕ ਵਿਦਿਆ ਦੇ ਨਾਲ ਸ਼ਸਤਰ-ਵਿਦਿਆ ਵੀ ਪ੍ਰਾਪਤ ਕੀਤੀ। ਆਪ ਜੀ ਨੇ ਕਰਤਾਰਪੁਰ ਦੀ ਲੜਾਈ ਵਿਚ ਪਿਤਾ ਗੁਰੂ ਦੀ ਆਗਿਆ ਨਾਲ ਪੂਰਾ ਹਿੱਸਾ ਪਾਇਆ ਅਤੇ ਜੁੱਧ ਵਿਚ ਜੋ ਬਹਾਦਰੀ ਦੇ ਜੌਹਰ ਵਿਖਾਏ, ਉਸ ਤੋਂ ਪ੍ਰਸੰਨ ਹੋ ਕੇ ਪਿਤਾ ਜੀ ਨੇ ਸ਼ਾਬਾਸ਼ੀ ਦਾ ਥਾਪੜਾ ਦਿੱਤਾ।

ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਜੀਵਨ-ਲੀਲਾ ਕਮਾਲ ਦੀ ਹੈ। ਆਪ ਜੀ ਦੀ ਦਿਆਲਤਾ ਤੇ ਉਦਾਰਤਾ ਦਾ ਇਥੋਂ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਆਪ ਜੀ ਆਪਣੇ ਕੀਮਤੀ ਕਪੜੇ ਅਤੇ ਜੇਵਰ ਤੀਕ ਵੀ ਅਨਾਥਾਂ ਲੋੜਵੰਦਾਂ ਗਰੀਬਾਂ ਵਿਚ ਵੰਡ ਦਿੰਦੇ ਸਨ, ਕਿਸੇ ਨੂੰ ਖ਼ਾਲੀ ਨਹੀਂ ਸਨ ਮੋੜਦੇ। ਬਾਬਾ ਗਰਦਿੱਤਾ ਜੀ ਦੇ ਵਿਆਹ ਵਿਚ ਮਾਤਾ ਜੀ ਨੇ ਆਪ ਨੂੰ ਸੁੰਦਰ ਕਪੜੇ ਗਹਿਣੇ ਪਵਾਏ। ਜਦ ਆਪ ਜੀ ਪਾਸੋਂ ਇਕ ਗਰੀਬ ਬ੍ਰਾਹਮਣ ਨੇ ਕਪੜੇ ਮੰਗੇ, ਆਪ ਨੇ ਸਾਰੇ ਉਤਾਰ ਕੇ ਉਸ ਨੂੰ ਦੇ ਦਿੱਤੇ।

ਇਸ ਵਿਚ ਸੰਦੇਹ ਨਹੀਂ ਕਿ ਮਾਤਾ ਨਾਨਕੀ ਜੀ ਦੀ ਇਛਾ ਨੂੰ ਮੁਖ ਰਖਦੇ ਹੋਏ ਆਪ ਜੀ ਦਾ ਵਿਆਹ ਕਰ ਦਿੱਤਾ ਗਿਆ ਸੀ ਪਰ 44 ਵਰ੍ਹੇ ਦੀ ਉਮਰ ਤੱਕ ਆਪ ਜੀ ਨੇ ਬ੍ਰਹਮਚਰਜ ਰਖਿਆ ਜਿਸ ਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਆਪ ਜੀ ਦੇ ਗ੍ਰਹਿ ਵਿਖੇ 44 ਸਾਲ ਤੋਂ ਪਹਿਲਾਂ ਕੋਈ ਸੰਤਾਨ ਨਹੀਂ ਹੋਈ। ਗ੍ਰਿਹਸਤੀ ਜੀਵਨ ਵਿਚ ਰਹਿ ਕੇ ਆਪਣੀ ਪਤਨੀ ਪਾਸ ਹੁੰਦਿਆਂ ਕਾਮ ਵਾਸ਼ਨਾ ਤੋਂ ਰਹਿਤ ਹੋਣਾ, ਪੂਰਾ ਬ੍ਰਹਮਚਰਜ ਨਿਭ੍ਹਾਉਣਾ, ਇੰਦ੍ਰਿਆਂ ਤੇ ਕਾਬੂ ਪਾਉਣਾ ਆਪ ਜੀ ਦੇ ਹਿੱਸੇ ਹੀ ਆਇਆ ਹੈ। ਆਪ ਜੀ ਅਠੇ ਪਹਿਰ ਸਾਈਂ ਦੇ ਭਜਨ ਵਿਚ ਲਿਵਲੀਨ ਰਹਿੰਦੇ ਸਨ। ਘਰ ਵਾਲਿਆਂ ਤੇ ਸੇਵਕਾਂ ਦੇ ਕਈ ਕਈ ਵਾਰ ਕਹਿਣ ਤੇ ਪ੍ਰਸ਼ਾਦਾ ਛਕਦੇ, ਨਹੀਂ ਤਾਂ ਪ੍ਰਭੂ ਪ੍ਰੇਮਾ-ਭਗਤੀ ਵਿਚ ਹੀ ਮਸਤ ਬੈਠੇ ਰਹਿੰਦੇ। ਆਪ ਜੀ ਦੀ ਜਰਨ ਸ਼ਕਤੀ ਦਾ ਉਲੇਖ ਬਚਿਤ੍ਰ ਨਾਟਕ ਵਿਚ ਹੇਠ ਲਿਖੀ ਪੰਕਤੀ ਤੋਂ ਹੀ

ਪ੍ਰਗਟ ਹੋ ਜਾਂਦਾ ਹੈ:-

**ਧਰਮ ਹੇਤ ਇਤੀ ਜਿਨ ਕਰੀ,**
**ਸੀਸ ਦੀਆ ਪਰ ਸੀ ਨ ਉਚਰੀ ॥**

ਆਪ ਦੇਹ-ਅਧਿਆਸ ਤੋਂ ਉਪਰ ਉਠ ਗਏ ਸਨ। ਪ੍ਰਭੂ ਦੇ ਰੰਗ ਵਿਚ ਮਗਨ ਹੀ ਰਹਿੰਦੇ ਹਨ। ਆਪ ਜੀ ਨੂੰ ਪ੍ਰਭੂ ਦੇ ਭਜਨ ਸਿਮਰਨ ਦਾ ਬਹੁਤ ਚਾਉ ਲਗਾ ਰਹਿੰਦਾ ਸੀ। ਬੈਰਾਗ ਨਾਲ ਨੇਤਰਾਂ ਚੋਂ ਜਲ ਵਗਦਾ ਰਹਿੰਦਾ ਸੀ। ਕਈ ਕਈ ਮਹੀਨੇ ਆਪਣੇ ਅੰਦਰ ਕੋਠੇ ਵਿਚ ਹੀ ਬੈਠੇ ਰਹਿੰਦੇ ਸਨ ਅਤੇ 'ਅਲਪ ਅਹਾਰ, ਸੁਲਪ ਸੀ ਨਿੰਦ੍ਰਾ, ਦਇਆ ਛਿਮਾ ਤਨ ਪ੍ਰੀਤ' ਵਾਲੀ ਬੇ-ਮਿਸਾਲ ਕ੍ਰਿਆ ਭਾਵ ਪੂਰਨ ਸੰਤੋਖ ਨੂੰ ਪ੍ਰਕਾਸ਼ਮਾਨ ਕਰਦੀ ਸੀ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਗੁਰਿਆਈ ਗਦੀ ਬਖ਼ਸ਼ੀ ਤਦ ਧੀਰਮਲ ਆਦਿ ਨੇ ਸਤਵੇਂ ਗੁਰੂ ਜੀ ਨਾਲ ਸ਼ਰੀਕਾ ਕੀਤਾ। ਪਰ ਆਪ ਜੀ ਨੂੰ ਗੁਰਗਦੀ ਪ੍ਰਾਪਤ ਕਰਨ ਦਾ ਫੁਰਨਾ ਤੱਕ ਵੀ ਨਾ ਫੁਰਿਆ। ਆਪ ਜੀ ਜ਼ਰ, ਜ਼ੋਰੂ, ਜ਼ਮੀਨ ਦੇ ਵਾਦ-ਵਿਵਾਦ ਅਥਵਾ ਕਲੇਸ਼ ਵਿਚ ਉਲਝਣ ਦੀ ਥਾਂ ਕੀਰਤਪੁਰ ਦਾ ਵਸਣਾ ਛੱਡ ਕੇ ਬਕਾਲੇ ਪਿੰਡ ਜਾ ਵੱਸੇ ਸਨ। ਉਥੇ ਆਪ ਜੀ ਦਾ ਨਾਨਾ ਨਰੈਣ ਦਾਸ ਜੋ ਭਾਰੀ ਸ਼ਾਹੂਕਾਰ ਸੀ, ਆਪ ਦੀ ਬਹੁਤ ਸੇਵਾ ਕਰਦਾ ਰਿਹਾ ਅਤੇ ਹੋਰ ਸਿੱਖ ਵੀ ਗੁਰੂ ਸੰਤਾਨ ਸਮਝ ਕੇ ਟਹਿਲ ਸੇਵਾ ਕਰਦੇ ਰਹੇ।

ਜਦੋਂ ਅੱਠਵੀ ਪਾਤਿਸ਼ਾਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਔਰੰਗਜ਼ੇਬ ਨੇ ਦਿੱਲੀ ਸਦ ਭੇਜਿਆ ਤਾਂ ਉਥੇ ਸਰੀਰਕ ਚੋਲਾ ਛਡਣ ਤੋਂ ਪਹਿਲਾਂ ਸਿਖਾਂ ਦੇ ਪੁਛਣ ਤੇ ਗੁਰ-ਗੱਦੀ ਦਾ ਸੰਕੇਤ ਦਿੱਤਾ- ਬਾਬਾ ਬਕਾਲੇ। ਸੋਢੀਆਂ ਦੇ ਅੰਦਰ ਈਰਖਾ ਦੀ ਅਗ ਭੜਕ ਰਹੀ ਸੀ। ਉਨ੍ਹਾਂ ਕਿਵੇਂ ੨੨ ਮੰਜੀਆਂ ਲਾਈਆਂ, ਮਸੰਦਾਂ ਨੂੰ ਲਾਲਚ ਦੇ ਕੇ ਕਿਵੇਂ ਗੁਰੂ-ਡੰਮ ਦਾ ਢੋਲ ਪਿਟਾਉਂਦੇ ਰਹੇ। ਮਾਤਾ ਨਾਨਕੀ ਜੀ ਨੇ ਪ੍ਰੇਰਨਾ ਕੀਤੀ, "ਪੁਤਰ ਜੀ! ਤੁਸੀਂ ਗੁਰ-ਗੱਦੀ ਤੇ ਕਿਉਂ ਨਹੀਂ ਬੈਠਦੇ, ਸੰਗਤਾਂ ਦੀਆਂ ਭੇਟਾਵਾਂ ਕਿਉਂ ਨਹੀਂ ਲੈਂਦੇ ਜਦ ਕਿ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਤੁਹਾਨੂੰ ਗੁਰਗਦੀ ਦੇਣ ਦਾ ਇਸ਼ਾਰਾ ਕਰ

ਗਏ ਹਨ।"? ਪਰ ਆਪ ਅਲਮਸਤ ਰਹੇ, ਧਿਆਨ ਹੀ ਨਾ ਦਿੱਤਾ। ਕਹਿਆ- "ਮਾਤਾ ਜੀ! 'ਮਾਇਆ ਕਾਰਨ ਧਾਵਹੀ ਮੂਰਖ ਲੋਗ ਅਜਾਨ' ਸੰਸਾਰ ਦੇ ਸਾਰੇ ਪਦਾਰਥ ਨਾਸ਼ਵੰਤ ਹਨ। ਮਾਇਆ ਖੋਟੀ ਰਾਸਿ ਹੈ, ਰਬੀ ਦਰਗਾਹ ਵਿਚ ਨਾਲ ਨਹੀਂ ਚਲਦੀ।" ਪਰ ਧੁਰੋਂ ਬਖ਼ਸ਼ੀ ਹੋਈ ਦਾਤ ਨੇ ਇਕ ਦਿਨ ਪ੍ਰਗਟ ਹੋਣਾ ਸੀ। ਗੁਰੂ ਦੀ ਭਾਲ ਵਿਚ ਮਖਣ ਸ਼ਾਹ ਨੇ ਆਉਣਾ ਸੀ, ਕੋਠੇ ਤੇ ਚੜ੍ਹ ਕੇ 'ਗੁਰ ਲਾਧੋ ਰੇ, ਗੁਰ ਲਾਧੋ ਰੇ' ਦੀ ਉਚੀ ਉਚੀ ਪੁਕਾਰ ਕਰਨੀ ਸੀ, ਇਸ ਦੇ ਫਲਸਰੂਪ ਸੰਗਤਾਂ ਦੀ ਆਮ ਆਵਾਜਾਈ ਸ਼ੁਰੂ ਹੋ ਗਈ। ਧੀਰਮਲ ਨੇ ਬਖੇੜਾ ਪਾਉਣ ਵਿਚ ਆਪਣੇ ਵਲੋਂ ਕੋਈ ਕਸਰ ਨਹੀਂ ਸੀ ਛੱਡੀ ਪਰ 'ਜਿਸ ਕੀ ਵਸਤ ਤਿਸਹਿ ਘਰਿ ਆਵੈ' ਅਨੁਸਾਰ ਆਪ ਜੀ ਗੁਰ-ਗਦੀ ਤੇ ਸੁਸ਼ੋਭਿਤ ਹੋਏ। ਸੰਗਤਾਂ ਦੀਆਂ ਮਨੋ ਕਾਮਨਾਵਾਂ- ਭਾਵਨਾਵਾਂ ਪੂਰੀਆਂ ਹੋਣ ਲਗੀਆਂ। 'ਗੁਰ ਲਾਧੋ ਰੇ' ਵਾਲੀ ਪੁਕਾਰ ਨੇ ਧਰਮ ਖੇਤਰ ਵਿਚ ਯਕ ਦਮ ਪਰਿਵਰਤਨ ਲਿਆ ਦਿੱਤਾ।

ਗੁਰੂ ਜੀ ਆਪਣੇ ਸਾਰੇ ਪਰਵਾਰ ਸਮੇਤ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਲਈ ਸ੍ਰੀ ਅੰਮ੍ਰਿਤਸਰ ਆਏ। ਉਦੋਂ ਸ੍ਰੀ ਹਰਿਮੰਦਰ ਸਾਹਿਬ ਜੀ ਤੇ ਕਬਜ਼ਾ ਬਾਬਾ ਹਰ ਜੀ ਦੇ ਹੱਥਾਂ ਵਿਚ ਸੀ। ਇਹ ਮਿਹਰਬਾਨ ਦਾ ਪੁਤਰ ਤੇ ਪਿਰਥੀ ਚੰਦ ਮੀਣੇ ਦਾ ਪੋਤਰਾ ਸੀ। ਉਸ ਨੇ ਗੁਰੂ ਸਾਹਿਬ ਜੀ ਦੀ ਆਮਦ ਸੁਣ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਰੇ ਦਰਵਾਜੇ ਹੀ ਬੰਦ ਕਰਵਾ ਦਿੱਤੇ, ਜਿਸ ਕਰਕੇ ਗੁਰੂ ਜੀ ਨੂੰ ਬਾਹਰ ਅਕਾਲ ਬੁੰਗਾ ਦੇ ਪਿਛੇ ਠਹਿਰਨਾ ਪਿਆ। ਜਦੋਂ ਦਰਵਾਜੇ ਨਾ ਖੁਲ੍ਹੇ ਤਾਂ ਆਪ ਜੀ ਸ਼ਹਿਰ ਤੋਂ ਬਾਹਰ ਗੁਰਦੁਆਰਾ ਦਮਦਮਾ ਸਾਹਿਬ ਵਿਖੇ ਚਲੇ ਗਏ। ਉਥੇ ਬੇਅੰਤ ਬੀਬੀਆਂ ਗੁਰੂ ਜੀ ਦਾ ਦਰਸ਼ਨ ਕਰਨ ਗਈਆਂ ਤੇ ਬੇਨਤੀ ਕੀਤੀ, ਮਹਾਰਾਜ ! ਆਪ ਸ਼ਹਿਰ ਚਲੋ। ਸ਼ਹਿਰ ਵਾਸੀਆਂ ਨੇ ਬਹੁਤ ਸੇਵਾ ਕੀਤੀ ਅਤੇ ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਬੀਬੀਆਂ ਨੂੰ ਅਸੀਸ ਦਿੱਤੀ 'ਮਾਈਆਂ ਰਬ ਰਜਾਈਆਂ'।

ਅੰਮ੍ਰਿਤਸਰ ਤੋਂ ਆਪ ਮਾਝੇ ਤੇ ਮਾਲਵੇ ਦੇ ਨਗਰਾਂ ਵਿਚੋਂ ਹੁੰਦੇ ਹੋਏ ਸ੍ਰੀ ਕੀਰਤਪੁਰ ਪੁਜੇ ਇਥੇ ਹਫ਼ਤੇ ਮਗਰੋਂ ਬਿਲਾਸਪੁਰ ਦੇ ਰਾਜਾ

ਦੀਪ ਦੀ ਸਤਾਰ੍ਹਵੀਂ ਸੀ। ਰਾਣੀ ਚੰਪਾ ਨੇ ਸ਼ਰਧਾ ਭਾਵਨਾ ਸਹਿਤ ਮਾਖੋਵਾਲ ਥੇਹ ਕੋਲ ਜ਼ਮੀਨ ਦਾ ਇਕ ਟੁਕੜਾ ਗੁਰੂ ਜੀ ਨੂੰ ਭੇਟ ਕੀਤਾ ਜਿਥੇ ਗੁਰੂ ਜੀ ਨੇ ਚਕ ਨਾਨਕੀ ਦਾ ਨੀਂਹ ਪੱਥਰ ਰਖਿਆ। ਇਸੇ ਪਵਿਤਰ ਅਸਥਾਨ ਦਾ ਨਾਂ ਅਜਕਲ ਸ੍ਰੀ ਆਨੰਦਪੁਰ ਸਾਹਿਬ ਹੈ। ਜੋ ਖ਼ਾਲਸਾ ਪੰਥ ਦਾ ਜਨਮ ਅਸਥਾਨ ਹੈ।

ਔਰੰਗਜ਼ੇਬ ਨੂੰ ਸ਼ਰ੍ਹਾ-ਮੁਹੰਮਦੀ ਦਾ ਤਾਪ ਚੜ੍ਹਿਆ ਹੋਇਆ ਸੀ। ਅਨਗਿਣਤ ਹਿੰਦੂਆਂ ਦੀਆਂ ਬੋਦੀਆਂ ਅਤੇ ਜੰਞੂ ਉਤਾਰਨਾ, ਮੰਦਰਾਂ ਨੂੰ ਢਾਹੁਣਾ, ਮੂਰਤੀਆਂ ਨੂੰ ਤੋੜਨਾ, ਉਸ ਨੇ ਆਪਣਾ ਜੀਵਨ ਨਿਸ਼ਾਨਾ ਬਣਾ ਲਿਆ ਸੀ। ਜਦੋਂ ਕਸ਼ਮੀਰੀ ਪੰਡਤਾਂ ਨੂੰ ਮੁਸਲਮਾਨ ਬਣਾਉਣ ਦਾ ਹੁਕਮ ਦਿਤਾ ਗਿਆ ਤਾਂ ਪੰਡਿਤ ਡਾਵਾਂ-ਡੋਲ ਹੋ ਕੇ ਫਰਿਆਦੀ ਬਣ ਕੇ ਗੁਰੂ ਚਰਨਾਂ ਵਿਚ ਆਏ ਸਨ। ਆਪ ਸਿੱਖੀ ਦਾ ਪਰਚਾਰ ਕਰਦੇ ਕਰਾਂਦੇ ਦਿਲੀ ਪਹੁੰਚੇ, ਆਪ ਜੀ ਦੇ ਨਾਲ ਭਾਈ ਮਤੀਦਾਸ, ਸਤੀਦਾਸ, ਭਾਈ ਦਇਆਲਾ ਜੀ ਆਦਿ ਸਿੱਖ ਗਏ। ਔਰੰਗਜ਼ੇਬ ਦੇ ਕਹਿਣ ਤੇ ਵੀ ਆਪ ਜੀ ਨੇ ਕੋਈ ਕਰਾਮਾਤ ਨਹੀਂ ਵਿਖਾਈ ਤੇ ਨਾ ਹੀ ਕਾਜ਼ੀਆਂ ਦੇ ਕਹਿਣ ਤੇ ਦੀਨ-ਮੁਹੰਮਦੀ ਕਬੂਲਿਆ। ਆਪ ਜੀ ਨੇ ਫੁਰਮਾਇਆ, "ਨਿਰਾ ਸੁੰਨਤ ਕਰਨ ਨਾਲ ਮੁਸਲਮਾਨ ਨਹੀਂ ਬਣ ਜਾਈਦਾ, ਸਭ ਤੋਂ ਵੱਡੀ ਵਸਤੂ 'ਕਰਣੀ' ਹੈ। ਸੁੰਨਤ ਤਾਂ ਵਿਸ਼ੇ-ਭੋਗਾਂ ਦਾ ਦੰਡ ਹੈ।" ਗੁਰੂ ਜੀ ਨੇ ਸਾਰੇ ਕਾਜ਼ੀਆਂ, ਮੌਲਾਣਿਆਂ ਨੂੰ ਨਿਰ-ਉਤਰ ਕਰ ਦਿਤਾ ਅਤੇ ਆਖਿਆ, "ਕਰਾਮਾਤ ਦਿਖਾਉਣਾ ਖ਼ੁਦਾ ਦੀ ਰਜ਼ਾ ਵਿਚ ਦਖਲ ਦੇਣਾ ਹੈ, ਰਬੀ ਫ਼ਕੀਰ ਸਤਿ ਸੰਤੋਖ ਵਿਚ ਵਿਚਰਦੇ ਹਨ। ਸਾਈਂ ਦੇ ਭਾਣੇ ਵਿਚ ਚਲਦੇ ਹਨ, ਵਡਿਆਈ ਲਈ ਕਰਾਮਾਤ ਦਿਖਾਉਣੀ ਸਾਡਾ ਧਰਮ ਨਹੀਂ।" ਬਸ ਇਹ ਉਤਰ ਸੁਣ ਕੇ ਜ਼ਾਲਮ ਬਾਦਸ਼ਾਹ ਨੇ ਜੋ ਦਿਲ ਵਿਚ ਧਾਰੀ ਹੋਈ ਸੀ, ਉਹ ਕਰ ਵਿਖਾਈ। ਆਪ ਮੱਘਰ ਸੁਦੀ ੫, ਸੰਮਤ ੧੭੩੨ ਬਿਕਰਮੀ ਨੂੰ ਸ਼ਹਾਦਤ ਪਾ ਗਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਕੀਤੇ ਗਏ ੧੫ ਰਾਗਾਂ ਵਿਚ ੫੯ ਸ਼ਬਦ ਅਤੇ ੫੭ ਸਲੋਕ ਵਿਦਮਾਨ ਹਨ। ਇਹਨਾਂ ਵਿਚ ਨਾਮ-ਸਿਮਰਨ,

ਕੀਰਤਨ, ਪ੍ਰੇਮਾ-ਭਗਤੀ ਦੀ ਬ੍ਰਿਹੋਂ-ਭਰਪੂਰ ਨਿਰੰਤਰ ਪ੍ਰੇਰਨਾ ਹੈ, ਜਿਹੜੀ ਕਿ ਆਤਮਿਕ ਭੋਜਨ ਦੀ ਪ੍ਰਤੀਕ ਹੈ।

'ਸ੍ਰੀ ਗੁਰਦੁਆਰੇ ਦਰਸ਼ਨ' (ਗ੍ਰੰਥ) ਜੋ ਸ੍ਰੀਮਾਨ ਭਾਈ ਠਾਕਰ ਸਿੰਘ ਜੀ ਗਿਆਨੀ ਨੇ ਲਿਖਿਆ ਅਤੇ ਦਸੰਬਰ ੧੯੨੩ ਵਿਚ ਪ੍ਰਕਾਸ਼ਤ ਕਰਵਾਇਆ, ਉਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੧੦੪ ਗੁਰ-ਅਸਥਾਨਾਂ ਦਾ ਵੇਰਵਾ- ੧੦੨ ਨੰਬਰ ਤੇ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ, ੧੦੩ ਨੰਬਰ ਤੇ ਗੁਰਦੁਆਰਾ ਰਕਾਬ ਗੰਜ ਸਾਹਿਬ ਦਿਲੀ ਅਤੇ ੧੦੪ ਨੰਬਰ ਤੇ ਗੁਰਦੁਆਰਾ ਦੇਹੁਰਾ ਸਾਹਿਬ ਅਨੰਦਪੁਰ ਸਾਹਿਬ ਜਿਥੇ ਭਾਈ ਜੀਵਣ ਸਿੰਘ ਰੰਗਰੇਟੇ ਨੇ ਗੁਰੂ ਜੀ ਦਾ ਸੀਸ ਲਿਆਂਦਾ ਅਤੇ ਦਸਮੇਸ਼ ਗੁਰੂ ਜੀ ਨੇ ਸਸਕਾਰ ਕੀਤਾ, ਦਰਜ ਹੈ। ਪਾਵਨ ਸੀਸ ਦੇ ਦਰਸ਼ਨ ਕਰਕੇ ਆਪ ਜੀ ਨੇ ਬਚਨ ਕੀਤਾ:-

**ਠੀਕਰਿ ਫੋਰਿ ਦਿਲੀਸ ਸਿਰਿ,**<br>
**ਪ੍ਰਭ ਪੁਰ ਕੀਯਾ ਪਯਾਨ ॥**<br>
**ਤੇਗ ਬਹਾਦਰ ਸੀ ਕ੍ਰਿਆ,**<br>
**ਕਰੀ ਨ ਕਿਨਹੂੰ ਆਨ ॥੧੫॥**<br>
**ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ ॥**<br>
**ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ ॥**

**[ਬਚਿਤ੍ਰ ਨਾਟਕ ਪਾ. ੧੦**

❀❀❀❀

## ਰਾਗੁ ਗਉੜੀ ਮਹਲਾ ੯

**ੴ ਸਤਿਗੁਰ ਪ੍ਰਸਾਦਿ ॥ ਸਾਧੋ ! ਮਨ ਕਾ ਮਾਨੁ ਤਿਆਗਉ ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ ॥੧॥ਰਹਾਉ॥ ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥ ਹਰਖ ਸੋਗ ਤੇ ਰਹੈ ਅਤੀਤਾ, ਤਿਨਿ ਜਗਿ ਤਤੁ ਪਛਾਨਾ ॥੧॥ ਉਸਤਤਿ ਨਿੰਦਾ ਦੋਊ ਤਿਆਗੈ, ਖੋਜੈ ਪਦੁ ਨਿਰਬਾਨਾ॥ ਜਨ ਨਾਨਕ, ਇਹੁ ਖੇਲੁ ਕਠਿਨ ਹੈ, ਕਿਨਹੂੰ ਗੁਰਮੁਖਿ ਜਾਨਾ ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਿਨਹੂੰ।

**ਬਿੰਦੀ ਰਹਿਤ :** ਤਿਆਗਉ, ਭਾਗਉ।

**ਪਦ ਅਰਥ:** ਦੁਰਜਨ=ਭੈੜੇ ਮਨੁੱਖ, ਖੋਟੇ ਪੁਰਸ਼। ਭਾਗਉ=ਭੱਜੋ (ਪਰੇ ਰਹੋ)। ਹਰਖ=ਖੁੱਸ਼ੀ। ਸੋਗ=ਗ਼ਮੀ। ਸਮ=ਬਰਾਬਰ, ਇਕੋ ਜਿਹਾ। ਅਤੀਤਾ=ਨਿਰਲੇਪ। ਪਦੁ ਨਿਰਬਾਨਾ=ਵਾਸ਼ਨਾ ਤੋਂ ਰਹਿਤ ਪਦ। ਇਹ ਖੇਲੁ=(ਵਾਸ਼ਨਾ ਤੋਂ ਰਹਿਤ ਪਦ ਦੀ ਪ੍ਰਾਪਤੀ ਵਾਲਾ) ਇਹ ਖੇਲ। ਕਠਿਨੁ=ਔਖਾ।

**ਅਰਥ :** ਹੇ ਸਾਧੂ ਜਨੋ ! (ਤੁਸੀਂ) ਆਪਣੇ ਮਨ ਦਾ ਮਾਣ (ਹੰਕਾਰ) ਛੱਡ ਦਿਉ। (ਜੋ) ਕਾਮ, ਕ੍ਰੋਧ ਅਤੇ ਭੈੜੇ ਮਨੁੱਖਾਂ ਦੀ ਸੰਗਤ ਹੈ, (ਇਨ੍ਹਾਂ ਦੀ ਸੰਗਤ) ਤੋਂ ਦਿਨ ਰਾਤ ਪਰੇ ਹੀ ਰਹੋ।੧।ਰਹਾਉ।

(ਜਿਹੜਾ ਮਨੁੱਖ) ਸੁਖ ਤੇ ਦੁਖ, ਮਾਨ ਤੇ ਅਪਮਾਨ ਦੋਹਾਂ ਨੂੰ ਇਕੋ ਜਿਹਾ ਕਰਕੇ ਜਾਣਦਾ ਹੈ, ਖੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, (ਸਹੀ ਅਰਥਾਂ ਵਿਚ) ਉਸ (ਮਨੁੱਖ) ਨੇ ਹੀ ਜਗਤ ਵਿਚ ਤਤੁ (ਪਰਮਾਤਮਾ) ਨੂੰ ਪਛਾਣ ਲਿਆ ਹੈ।੧।

(ਜਿਹੜਾ ਮਨੁੱਖ) ਉਸਤਤਿ ਤੇ ਨਿੰਦਾ, ਦੋਹਾਂ ਨੂੰ ਤਿਆਗ

ਦੇਂਦਾ ਹੈ, (ਅਸਲ ਵਿਚ ਉਹੀ ਮਨੁੱਖ) ਨਿਰਬਾਣ-ਪਦ ਨੂੰ ਖੋਜਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਨਿਰਬਾਣ ਪਦ ਦੀ ਪ੍ਰਾਪਤੀ ਦਾ) ਖੇਲ ਬਹੁਤ ਔਖਾ ਹੈ, ਪਰ ਕਿਸੇ (ਵਿਰਲੇ) ਨੂੰ ਹੀ ਗੁਰੂ ਦੁਆਰਾ (ਇਸ ਖੇਲ ਦੀ) ਸੋਝੀ ਪਈ ਹੈ।੨।੧।

**ਗਉੜੀ ਮਹਲਾ ੯ ॥ ਸਾਧੋ ! ਰਚਨਾ ਰਾਮ ਬਨਾਈ ॥ ਇਕਿ ਬਿਨਸੈ, ਇਕ ਅਸਥਿਰੁ ਮਾਨੈ, ਅਚਰਜੁ, ਲਖਿਓ ਨ ਜਾਈ ॥੧॥ਰਹਾਉ॥ ਕਾਮ ਕ੍ਰੋਧ ਮੋਹ ਬਸਿ ਪ੍ਰਾਨੀ, ਹਰਿ ਮੂਰਤਿ ਬਿਸਰਾਈ ॥ ਝੂਠਾ ਤਨੁ, ਸਾਚਾ ਕਰਿ ਮਾਨਿਓ, ਜਿਉ ਸੁਪਨਾ ਰੈਨਾਈ ॥੧॥ ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਈ ॥ ਜਨ ਨਾਨਕ, ਜਗੁ ਜਾਨਿਓ ਮਿਥਿਆ, ਰਹਿਓ ਰਾਮ ਸਰਨਾਈ ॥੨॥੨॥**

## ਉਚਾਰਨ ਸੇਧ

**ਪਾਠ ਭੇਦ :** ਫ਼ਰੀਦਕੋਟ ਵਾਲੇ ਸਟੀਕ ਅਤੇ ਸੰਥਯਾ ਪੋਥੀ ਆਦਿ ਹੋਰ ਸਟੀਕਾਂ ਵਿਚ 'ਇਕਿ ਬਿਨਸੈ ਇਕ ਅਸਥਿਰੁ ਮਾਨੈ' ਪਾਠ ਲਗਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ ਹੈ। ਇਕ, ਇਕੁ, ਇਕਿ, ਦਾ ਭੇਦ ਸਮਝਣ ਦੀ ਲੋੜ ਹੈ। 'ਇਕ' ਇਸਤਰੀ ਲਿੰਗ ਨਾਲ, 'ਇਕੁ' ਪੁਲਿੰਗ ਨਾਲ, ਅਤੇ 'ਇਕਿ' ਬਹੁਬਚਨ ਨਾਂਵ ਨਾਲ ਵਰਤਿਆ ਜਾਂਦਾ ਹੈ। ਸਟੀਕ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਜੀ (ਭਾ. ਜੋਗਿੰਦਰ ਸਿੰਘ ਜੀ ਤਲਵਾੜਾ) ਵਿਚ ਵੀ 'ਇਕਿ ਬਿਨਸੈ ਇਕਿ ਅਸਥਿਰੁ ਮਾਨੈ....' ਪਾਠ ਅੰਕਿਤ ਹੈ। ਪਰੰਤੂ ਇਹ ਗਲਤ ਹੈ, ਜੇ 'ਇਕਿ' ਪਦ ਠੀਕ ਮੰਨਿਆ ਜਾਵੇ ਤਾਂ ਇਸ ਦੇ ਨਾਲ ਕਿਰਿਆਵਾਂ ਦਾ ਰੂਪ 'ਬਿਨਸਹਿ ਤੇ ਮਾਨਹਿ' ਚਾਹੀਦਾ ਹੈ। ਇਸ ਕਰਕੇ 'ਇਕੁ' ਸਰੂਪ ਚਾਹੀਦਾ ਹੈ। ਲਿਖਾਰੀਆਂ ਪਾਸੋਂ ਉਤਾਰਾ ਕਰਨ ਸਮੇਂ ਇਹੋ ਜਿਹੀਆਂ ਅਸ਼ੁੱਧੀਆਂ ਰਹਿ ਗਈਆਂ ਹਨ।

**ਪਦ ਅਰਥ :** ਰਚਨਾ=ਸ੍ਰਿਸ਼ਟੀ। ਰਾਮ=ਰਾਮ ਦੀ। ਬਿਨਸੈ=

ਮਰਦਾ ਹੈ। ਅਸਥਿਰੁ=ਸਦਾ ਥਿਰ ਰਹਿਣ ਵਾਲਾ। ਮਾਨੈ=ਮੰਨਦਾ ਹੈ। ਅਚਰਜੁ=ਅਸਚਰਜ (ਭੇਦ)। ਲਖਿਓ ਨ ਜਾਈ=ਜਾਣਿਆ (ਸਮਝਿਆ) ਨਹੀਂ ਜਾ ਸਕਦਾ। ਮੂਰਤਿ= ਸਰੂਪ। ਰੈਨਾਈ=ਰਾਤ ਦਾ। ਬਾਦਰ ਕੀ ਛਾਈ=ਬਦਲ ਦੀ ਛਾਂ (ਭਾਵ ਨਾਸ਼ਵੰਤ)।

**ਅਰਥ :** ਹੇ ਸਾਧੋ ! (ਇਹ ਸਾਰੀ) ਸ੍ਰਿਸ਼ਟੀ ਰਾਮ ਦੀ ਬਣਾਈ ਹੋਈ ਹੈ। ਇਕ (ਮਨੁੱਖ) ਮਾਰਦਾ ਹੈ, (ਦੂਜਾ) ਇਕ (ਆਪਣੇ ਆਪ ਨੂੰ) ਸਦਾ ਥਿਰ ਰਹਿਣ ਵਾਲਾ ਮੰਨਦਾ ਹੈ, (ਇਹੋ) ਅਸਚਰਜ (ਭੇਦ) ਲਖਿਆ ਨਹੀਂ ਜਾ ਸਕਦਾ ।੧। ਰਹਾਉ।

ਕਾਮ, ਕ੍ਰੋਧ (ਅਤੇ) ਮੋਹ ਦੇ ਵਸ ਵਿਚ ਹੋ ਕੇ ਪ੍ਰਾਣੀ ਨੇ ਹਰੀ ਦੇ ਸਰੂਪ ਨੂੰ ਭੁਲਾ ਦਿਤਾ ਹੈ। (ਇਸ ਨੇ ਆਪਣਾ) ਝੂਠਾ ਸਰੀਰ ਸਚਾ ਕਰਕੇ ਮੰਨਿਆ ਹੋਇਆ ਹੈ, ਜਿਵੇਂ ਕਿ ਰਾਤ ਨੂੰ (ਸੌਣ ਉਪਰੰਤ ਜੋ) ਸੁਪਨਾ (ਵੇਖਦਾ ਹੈ, ਉਹ ਹੁੰਦਾ ਤਾਂ ਝੂਠਾ ਹੈ ਪਰ ਇਹ ਉਸ ਨੂੰ ਸਚ ਮੰਨ ਲੈਂਦਾ ਹੈ)।੧।

ਜੋ (ਕੁਝ) ਦਿਸਦਾ ਹੈ (ਇਹ) ਸਾਰਾ ਨਾਸ਼ ਹੋਣ ਵਾਲਾ ਹੈ ਜਿਵੇਂ ਕਿ ਬਦਲ ਦੀ ਛਾਂ ਹੁੰਦੀ ਹੈ। ਦਾਸ ਨਾਨਕ (ਆਖਦਾ ਹੈ ਕਿ ਹੇ ਸਾਧ ਜਨੋ ! ਜਿਸ ਮਨੁੱਖ ਨੇ ਇਸ) ਜਗਤ ਨੂੰ ਝੂਠਾ ਸਮਝਿਆ ਹੈ (ਸਹੀ ਅਰਥਾਂ ਵਿੱਚ ਉਹੀ ਮਨੁੱਖ) ਪ੍ਰਭੂ ਦੀ ਸ਼ਰਣ ਵਿਚ ਰਿਹਾ ਹੈ।

**ਗਉੜੀ ਮਹਲਾ ੯॥ ਪ੍ਰਾਨੀ ਕਉ, ਹਰਿ ਜਸੁ ਮਨਿ ਨਹੀ ਆਵੈ ॥ ਅਹਿਨਸਿ ਮਗਨੁ ਰਹੈ ਮਾਇਆ ਮੈ, ਕਹੁ ਕੈਸੇ ਗੁਨ ਗਾਵੈ ॥੧॥ਰਹਾਉ॥ ਪੂਤ ਮੀਤ, ਮਾਇਆ ਮਮਤਾ ਸਿਉ, ਇਹ ਬਿਧਿ ਆਪੁ ਬੰਧਾਵੈ ॥ ਮ੍ਰਿਗ ਤ੍ਰਿਸਨਾ ਜਿਉ, ਝੂਠੋ ਇਹੁ ਜਗ, ਦੇਖਿ ਤਾਸਿ ਉਠਿ ਧਾਵੈ ॥੧॥ ਭੁਗਤਿ ਮੁਕਤਿ ਕਾ ਕਾਰਨੁ ਸੁਆਮੀ, ਮੂੜ੍ਹ ਤਾਹਿ ਬਿਸਰਾਵੈ ॥ ਜਨ ਨਾਨਕ, ਕੋਟਨ ਮੈ ਕੋਊ, ਭਜਨੁ ਰਾਮ ਕੋ ਪਾਵੈ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਸਿਉਂ, ਜਿਉਂ, ਤਾਹਿੰ।

**ਨੋਟ :** ਚੌਥੀ ਪੰਗਤੀ ਦਾ ਬਿਸਰਾਮ ਕੰਠ ਕਰਨ ਦੀ ਲੋੜ ਹੈ, ਆਮ ਪ੍ਰੇਮੀ 'ਮ੍ਰਿਗ ਤ੍ਰਿਸਨਾ' ਤੋਂ ਬਾਅਦ ਬਿਸਰਾਮ ਦੇਂਦੇ ਹਨ।

**ਪਾਠ ਭੇਦ :** ਬਾਕੀ ਸਟੀਕਾਂ ਵਿਚ 'ਜਗ' ਪਾਠ ਹੈ ਪਰ ਗੁਰਬਾਣੀ ਵਿਆਕਰਣ ਅਨੁਸਾਰ 'ਜਗੁ' ਸਰੂਪ ਸ਼ੁੱਧ ਹੈ। 'ਤਲਵਾੜਾ ਰਚਿਤ ਸਟੀਕ' ਵਿਚ 'ਮੈ' ਦੀ ਥਾਂ 'ਮਹਿ' ਸਰੂਪ ਦਰਜ ਹੈ ਪਰ ਗੁਰਬਾਣੀ ਵਿਚ ਹੋਰ ਕੁਝ ਥਾਵਾਂ ਤੇ ਵੀ 'ਮਹਿ' ਦੀ ਥਾਂ 'ਮੈ' ਸਰੂਪ ਵਰਤਿਆ ਗਿਆ ਹੈ। ਸੋ, ਇਉਂ ਨਹੀਂ ਕਰਨਾ ਚਾਹੀਦਾ।

**ਪਦ ਅਰਥ :** ਮਨਿ=ਮਨ ਵਿਚ। ਮਗਨੁ=ਮਸਤ। ਮਮਤਾ= ਮੇਰਾਪਨ। ਮ੍ਰਿਗ ਤ੍ਰਿਸਨਾ=ਹਰਨ ਦੀ ਤ੍ਰਿਸ਼ਨਾ। ਜਿਉ=ਜਿਵੇਂ। ਤਾਸਿ=ਉਸ ਨੂੰ। ਧਾਵੈ=ਦੌੜਦਾ ਹੈ। ਭੁਗਤਿ=ਭੋਜਨ। ਕਾਰਨ= ਮੂਲ, ਸਬਬ।

**ਅਰਥ :** ਪ੍ਰਾਣੀ ਨੂੰ ਮਨ ਵਿਚ ਹਰੀ ਜਸ (ਕਰਨ ਦਾ ਚੇਤਾ ਹੀ) ਨਹੀਂ ਆਉਂਦਾ (ਭਾਵ ਹਰੀ ਨੂੰ ਯਾਦ ਨਹੀਂ ਕਰਦਾ)। (ਜਿਹੜਾ ਮਨੁੱਖ) ਦਿਨ ਰਾਤ ਮਾਇਆ ਵਿਚ ਹੀ ਮਸਤ ਰਹਿੰਦਾ ਹੈ, ਦਸੋ (ਉਹ) ਪਰਮੇਸ਼ਰ ਦੇ ਗੁਣ ਕਿਵੇਂ ਗਾ ਸਕਦਾ ਹੈ? (ਭਾਵ ਨਹੀਂ ਗਾ ਸਕਦਾ)।੧।ਰਹਾਉ।

ਪੁਤਰ, ਮਿੱਤਰ (ਅਤੇ) ਮਾਇਆ ਦੀ ਮਮਤਾ ਨਾਲ (ਜੁੜਿਆ ਹੋਇਆ ਮਨੁੱਖ) ਇਸ ਤਰੀਕੇ ਨਾਲ (ਆਪਣੇ) ਆਪ ਨੂੰ ਬੰਨ੍ਹਾ ਲੈਂਦਾ ਹੈ। ਜਿਵੇਂ ਹਰਨ ਦੀ ਝੂਠੀ ਤ੍ਰਿਸ਼ਨਾ ਹੈ (ਉਸ ਵਾਂਗ) ਇਹ ਸੰਸਾਰ ਵੀ ਝੂਠਾ ਹੈ, (ਪਰ ਜੀਵ ਹਰਨ ਵਾਂਗ) ਉਸ (ਰੇਤ ਨੂੰ ਪਾਣੀ) ਵੇਖ ਕੇ, (ਉਸ ਵਲ) ਉਠ ਕੇ ਭਜਦਾ ਫਿਰਦਾ ਹੈ (ਭਾਵ ਝੂਠੇ ਪਦਾਰਥਾਂ ਵਲ ਦੌੜਦਾ ਹੈ)।੧।

(ਜਿਹੜਾ) ਸੁਆਮੀ ਭੁਗਤੀ ਤੇ ਮੁਕਤੀ ਦਾ ਮੂਲ ਹੈ, ਇਹ ਮੂਰਖ ਉਸ (ਪ੍ਰਭੂ) ਨੂੰ ਵਿਸਾਰ ਦੇਂਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਕ੍ਰੋੜਾਂ ਵਿਚੋਂ ਕੋਈ (ਵਿਰਲਾ ਮਨੁੱਖ ਅਜਿਹਾ ਹੈ) ਜਿਹੜਾ ਰਾਮ ਦਾ ਸਿਮਰਨ ਪ੍ਰਾਪਤ ਕਰਦਾ ਹੈ।੨।੩।

**ਗਉੜੀ ਮਹਲਾ ੯ ॥ ਸਾਧੋ ! ਇਹੁ ਮਨੁ ਗਹਿਓ ਨ ਜਾਈ ॥ ਚੰਚਲ ਤ੍ਰਿਸਨਾ ਸੰਗਿ ਬਸਤੁ ਹੈ, ਯਾ ਤੇ ਥਿਰੁ ਨ ਰਹਾਈ ॥੧॥ਰਹਾਉ॥ ਕਠਨ ਕ੍ਰੋਧੁ ਘਟ ਹੀ ਕੇ ਭੀਤਰਿ, ਜਿਹ ਸੁਧਿ ਸਭ ਬਿਸਰਾਈ ॥ ਰਤਨੁ ਗਿਆਨੁ, ਸਭ ਕੋ ਹਿਰਿ ਲੀਨਾ, ਤਾ ਸਿਉ ਕਛੁ ਨ ਬਸਾਈ ॥ ੧ ॥ ਜੋਗੀ ਜਤਨ ਕਰਤ ਸਭਿ ਹਾਰੇ, ਗੁਨੀ ਰਹੇ ਗੁਨ ਗਾਈ ॥ ਜਨ ਨਾਨਕ, ਹਰਿ ਭਏ ਦਇਆਲਾ, ਤਉ ਸਭ ਬਿਧਿ ਬਨਿ ਆਈ ॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਯਾਂ ਤੇ, ਤਾਂ ਸਿਉਂ।

**ਪਾਠ ਭੇਦ :** ਭਾ. ਜੁਗਿੰਦਰ ਸਿੰਘ ਜੀ ਤਲਵਾੜਾ ਰਚਿਤ ਸਟੀਕ ਵਿਚ 'ਕ੍ਰੋਧੁ' ਦੀ ਥਾਂ 'ਕਰੋਧੁ' ਪਾਠ ਦਰਜ ਹੈ ਜੋ ਠੀਕ ਨਹੀਂ ਜਾਪਦਾ।

**ਪਦ ਅਰਥ :** ਗਹਿਓ ਨ ਜਾਈ=ਪਕੜਿਆ ਨਹੀਂ ਜਾ ਸਕਦਾ। ਯਾ ਤੇ=ਜਿਸ ਕਰਕੇ। ਥਿਰੁ=ਟਿਕਿਆ ਹੋਇਆ।

**ਅਰਥ :** ਹੇ ਸਾਧੋ ! ਇਹ ਮਨ ਪਕੜਿਆ ਨਹੀਂ ਜਾ ਸਕਦਾ (ਕਿਉਂਕਿ ਇਹ) ਚੰਚਲ ਤ੍ਰਿਸ਼ਨਾ ਦੇ ਨਾਲ (ਰਹਿੰਦਾ ਹੈ), ਜਿਸ ਕਰਕੇ (ਇਹ) ਟਿਕਿਆ ਹੋਇਆ ਨਹੀਂ ਰਹਿ ਸਕਦਾ ।੧।ਰਹਾਉ।

(ਮਨੁੱਖ ਦੇ) ਹਿਰਦੇ ਵਿਚ ਡਾਢਾ (ਸਖ਼ਤ) ਕ੍ਰੋਧ ਹੈ, ਜਿਸ ਨੇ (ਇਸ ਦੀ) ਸਾਰੀ ਹੋਸ਼ ਹਵਾਸ ਮਾਰ ਦਿੱਤੀ ਹੈ। ਸਾਰਿਆਂ ਦੇ ਹਿਰਦੇ ਅੰਦਰ ਜੋ ਗੁਰੂ ਦਾ ਸਿਮਰਨ ਰੂਪੀ ਰਤਨ ਹੈ (ਇਸ ਕ੍ਰੋਧ ਨੇ) ਚੁਰਾ ਲਿਆ ਹੈ (ਅਤੇ) ਉਸ ਦੇ ਨਾਲ (ਕਿਸੇ ਜੀਵ ਦਾ) ਕੁਝ ਵਸ ਨਹੀਂ ਚਲ ਸਕਦਾ।੧।

ਜੋਗੀ (ਲੋਕ, ਜੋਗ) ਦੇ ਜਤਨ ਕਰਦੇ ਹੋਏ ਹਾਰ ਗਏ, ਗੁਣੀ (ਲੋਕ), ਗੁਣ ਗਾ ਗਾ ਕੇ ਰਹਿ ਗਏ, ਹਾਰ ਗਏ (ਪਰ ਕ੍ਰੋਧ ਤੇ ਕਾਬੂ ਨਹੀਂ ਪਾ ਸਕੇ)। ਦਾਸ ਨਾਨਕ (ਇਹ ਆਖਦਾ ਹੈ ਕਿ ਜਦੋਂ) ਪ੍ਰਭੂ

ਦਇਆਲੂ ਹੋਏ ਤਾਂ ਹਰ ਤਰ੍ਹਾਂ ਦੀ ਬਿਧੀ ਬਣ ਆਈ (ਮਨ ਨੂੰ ਕਾਬੂ ਕਰ ਲਿਆ)।੨।੪।

**ਗਉੜੀ ਮਹਲਾ ੯॥ ਸਾਧੋ ! ਗੋਬਿੰਦ ਕੇ ਗੁਨ ਗਾਵਉ ॥ ਮਾਨਸ ਜਨਮੁ ਅਮੋਲਕੁ ਪਾਇਓ, ਬਿਰਥਾ ਕਾਹੇ ਗਾਵਾਵਉ ॥੧॥ਰਹਾਉ॥ ਪਤਿਤ ਪੁਨੀਤ ਦੀਨ ਬੰਧ ਹਰਿ, ਸਰਨਿ ਤਾਹਿ ਤੁਮ ਆਵਉ ॥ ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ, ਤੁਮ ਕਾਹੇ ਬਿਸਰਾਵਉ ॥੧॥ ਤਜਿ ਅਭਿਮਾਨੁ ਮੋਹੁ ਮਾਇਆ, ਫੁਨਿ, ਭਜਨ ਰਾਮ ਚਿਤੁ ਲਾਵਉ ॥ ਨਾਨਕ ਕਹਤੁ, ਮੁਕਤਿ ਪੰਥ ਇਹੁ, ਗੁਰਮੁਖਿ ਹੋਇ ਤੁਮ ਪਾਵਉ ॥੨॥੫॥**

## ਉਚਾਰਨ ਸੇਧ

**ਫੁਟਕਲ :** ਵਿਆਕਰਣਕ ਨੇਮਾਂ ਅਨੁਸਾਰ 'ਭਜਨ' ਦੀ ਥਾਂ 'ਭਜਨਿ' ਸਰੂਪ ਹੋਣਾ ਚਾਹੀਦਾ ਹੈ, ਇਸ ਨੂੰ ਖੋਜਣ ਦੀ ਲੋੜ ਹੈ।

**ਪਦ ਅਰਥ :** ਬਿਰਥਾ=ਵਿਅਰਥ, ਫਜ਼ੂਲ। ਪਤਿਤ=ਧਰਮ ਤੋਂ ਡਿਗੇ ਹੋਇਆਂ ਨੂੰ ਪਵਿੱਤਰ ਕਰਨ ਵਾਲਾ। ਦੀਨ ਬੰਧ=ਦੀਨਾਂ ਦਾ ਬੰਧੂ, ਸਬੰਧੀ। ਗਜ=ਹਾਥੀ। ਤ੍ਰਾਸੁ=ਡਰ। ਫੁਨਿ=ਫੇਰ। ਮੁਕਤਿ ਪੰਥ=ਮੁਕਤੀ ਦਾ ਰਸਤਾ।

**ਅਰਥ :** ਹੇ ਸਾਧੋ ! (ਤੁਸੀਂ) ਗੋਬਿੰਦ ਦੇ ਗੁਣ ਗਾਇਨ ਕਰੋ। (ਤੁਸਾਂ ਜੋ ਇਹ ਅਮੋਲਕ) ਮਨੁੱਖਾ ਜਨਮ ਪ੍ਰਾਪਤ ਕੀਤਾ ਹੈ, (ਇਸ ਨੂੰ) ਕਾਹਦੇ ਲਈ (ਕਿਉਂ) ਵਿਅਰਥ ਗਵਾ ਰਹੇ ਹੋ?।੧।ਰਹਾਉ।

ਹਰੀ ਜੋ ਦੀਨਾਂ ਦਾ ਸਬੰਧੀ ਅਤੇ ਧਰਮ ਤੋਂ ਡਿਗਿਆਂ ਨੂੰ ਪਵਿੱਤਰ ਕਰਨ ਵਾਲਾ ਹੈ, ਤੁਸੀਂ ਉਸ ਦੀ ਸ਼ਰਨ ਵਿਚ ਆ ਜਾਉ। ਜਿਸ (ਦੀਨਾ ਬੰਧੂ ਨੂੰ ਸਿਮਰਦਿਆਂ) ਹਾਥੀ ਦਾ ਡਰ ਦੂਰ ਹੋ ਗਿਆ, ਤੁਸੀਂ ਉਸ ਨੂੰ ਕਿਉਂ ਵਿਸਾਰਦੇ ਹੋ? (ਭਾਵ ਨਾ ਵਿਸਾਰੋ)।੧।

(ਤੁਸੀਂ) ਹੰਕਾਰ ਤੇ ਮਾਇਆ ਦਾ ਮੋਹ ਛੋੜ ਕੇ, ਫਿਰ ਰਾਮ ਦੇ ਭਜਨ ਵਿਚ (ਆਪਣਾ) ਚਿਤ ਲਾਉ (ਭਾਵ ਜੋੜੋ)। (ਦਾਸ) ਨਾਨਕ

ਆਖਦਾ ਹੈ ਕਿ ਮੁਕਤੀ ਦਾ ਇਹੋ ਹੀ ਰਸਤਾ ਹੈ, (ਤੁਸੀਂ ਵੀ) ਗੁਰਮੁਖ ਹੋ ਕੇ ਪ੍ਰਾਪਤ ਕਰੋ।੨।੫।

**ਗਉੜੀ ਮਹਲਾ ੯ ॥ ਕੋਊ, ਮਾਈ ਭੂਲਿਓ ਮਨੁ ਸਮਝਾਵੈ ॥ ਬੇਦ ਪੁਰਾਨ, ਸਾਧ ਮਗ ਸੁਨਿ ਕਰਿ, ਨਿਮਖ ਨ ਹਰਿ ਗੁਨ ਗਾਵੈ ॥੧॥ਰਹਾਉ॥ ਦੁਰਲਭ ਦੇਹ ਪਾਇ ਮਾਨਸ ਕੀ, ਬਿਰਥਾ ਜਨਮੁ ਸਿਰਾਵੈ॥ ਮਾਇਆ ਮੋਹ ਮਹਾ ਸੰਕਟ ਬਨ, ਤਾ ਸਿਉ ਰੁਚ ਉਪਜਾਵੈ ॥ ੧ ॥ ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥ ਨਾਨਕ, ਮੁਕਤਿ ਤਾਹਿ ਤੁਮ ਮਾਨਹੁ, ਜਿਹ ਘਟਿ ਰਾਮੁ ਸਮਾਵੈ ॥੨॥੬॥**

**ਪਦ ਅਰਥ:** ਕੋਊ=ਕੋਈ। ਨਿਮਖ=ਪਲਕ ਭਰ। ਦੁਰਲਭ ਦੇਹ=ਔਖੀ ਲਭਣ ਵਾਲੀ ਦੇਹੀ। ਮਾਨਸ ਕੀ=ਮਨੁੱਖ ਦੀ। ਮਾਈ=ਹੇ ਭਾਈ!। ਸਾਧ ਮਗ=ਗੁਰਮੁਖਾਂ ਦਾ ਰਸਤਾ। ਸਿਰਾਵੈ=ਬਿਤਾਉਂਦਾ ਹੈ। ਮਹਾ ਸੰਕਟ=ਵੱਡਾ ਦੁਖਦਾਈ। ਬਨ=ਵਿਸ਼ੇ ਰੂਪੀ ਪਾਣੀ। ਰੁਚ=ਰੁਚੀ, ਪ੍ਰੀਤੀ। ਉਪਜਾਵੈ=ਪੈਦਾ ਕਰਦਾ ਹੈ। ਨੇਹੁ=ਪ੍ਰੇਮ। ਜਿਹ ਘਟਿ=ਜਿਸ ਦੇ ਹਿਰਦੇ ਵਿਚ।

**ਅਰਥ :** ਹੇ ਭਾਈ ! ਕੋਈ (ਮੇਰੇ) ਭੁਲੇ ਹੋਏ ਮਨ ਨੂੰ ਸਮਝਾਵੇ। (ਇਹ) ਵੇਦਾਂ ਪੁਰਾਣਾਂ (ਅਤੇ) ਸਾਧਾਂ (ਗੁਰਮੁਖਾਂ) ਦੇ (ਦਸੇ ਹੋਏ ਧਰਮ) ਮਾਰਗ ਸੁਣ ਕੇ ਇਕ ਨਿਮਖ ਭਰ ਵੀ ਹਰੀ ਦੇ ਗੁਣ ਨਹੀਂ ਗਾਉਂਦਾ।੧। ਰਹਾਉ।

ਔਖੀ ਲਭਣ ਵਾਲੀ ਮਨੁੱਖਾ ਦੇਹੀ ਪਾ ਕੇ (ਇਹ ਆਪਣਾ) ਜਨਮ ਵਿਅਰਥ ਬਿਤਾਉਂਦਾ ਹੈ। ਮਾਇਆ ਦਾ ਮੋਹ (ਅਤੇ) ਵੱਡੇ ਵਿਸ਼ੇ ਰੂਪੀ ਪਾਣੀ (ਜੋ ਸਾਗਰ) ਦੇ ਸਮਾਨ ਹੈ, ਉਸ ਨਾਲ (ਇਹ ਆਪਣੀ) ਰੁਚੀ (ਪ੍ਰੀਤੀ) ਪੈਦਾ ਕਰਦਾ ਹੈ।੧।

(ਜਿਹੜਾ) ਪ੍ਰਭੂ ਅੰਦਰ ਬਾਹਰ (ਹਰ ਥਾਂ ਜੀਵ ਦੇ) ਅੰਗ ਸੰਗ ਹੈ, (ਇਹ ਮੂਰਖ) ਉਸ ਨਾਲ ਪ੍ਰੇਮ ਨਹੀਂ ਲਾਉਂਦਾ। ਨਾਨਕ (ਗੁਰੂ

ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਤੁਸੀਂ (ਸਹੀ ਅਰਥਾਂ ਵਿਚ) ਉਸ (ਪ੍ਰਾਣੀ) ਨੂੰ ਮੁਕਤ ਮੰਨੋ ਜਿਸ ਦੇ ਹਿਰਦੇ ਵਿਚ ਰਾਮ ਸਮਾਅ ਜਾਂਦਾ ਹੈ (ਭਾਵ ਨਾਮ ਦੀ ਜੋਤਿ ਜਗ ਪੈਂਦੀ ਹੈ।੨।੬।

**ਗਉੜੀ ਮਹਲਾ ੯ ॥ ਸਾਧੋ ! ਰਾਮ ਸਰਨਿ ਬਿਸਰਾਮ ॥ ਬੇਦ ਪੁਰਾਨ ਪੜੇ ਕੋ ਇਹ ਗੁਨੁ, ਸਿਮਰੈ ਹਰਿ ਕੋ ਨਾਮਾ॥੧॥ਰਹਾਉ॥ ਲੋਭ ਮੋਹ, ਮਾਇਆ ਮਮਤਾ ਫੁਨਿ, ਅਉ ਬਿਖਿਅਨ ਕੀ ਸੇਵਾ ॥ ਹਰਖੁ ਸੋਗੁ ਪਰਸੈ ਜਿਹ ਨਾਹਨਿ, ਸੋ ਮੂਰਤਿ ਹੈ ਦੇਵਾ ॥੧॥ ਸੁਰਗ ਨਰਕ ਅੰਮ੍ਰਿਤੁ ਬਿਖੁ ਏ ਸਭ, ਤਿਉ ਕੰਚਨ ਅਰੁ ਪੈਸਾ ॥ ਉਸਤਤਿ ਨਿੰਦਾ ਏ ਸਮ ਜਾ ਕੈ, ਲੋਭੁ ਮੋਹੁ ਫੁਨਿ ਤੈਸਾ ॥੨॥ ਦੁਖ ਸੁਖ ਏ ਬਾਧੇ ਜਿਹ ਨਾਹਨਿ, ਤਿਹ ਤੁਮ ਜਾਨਹੁ ਗਿਆਨੀ॥ ਨਾਨਕ, ਮੁਕਤਿ ਤਾਹਿ ਤੁਮ ਮਾਨਉ, ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥**

## ਉਚਾਰਨ ਸੇਧ

**ਬਿਸਰਾਮ ਭੇਦ** : ਪੰਜਵੀਂ ਪੰਗਤੀ ਦਾ ਬਿਸਰਾਮ ਵਿਸ਼ੇਸ਼ ਤੌਰ ਤੇ ਯਾਦ ਰਖੋ।

**ਪਾਠ ਭੇਦ :** ਲੋਭੁ, ਮੋਹੁ, ਸੁਰਗੁ, ਨਰਕੁ, ਅੰਮ੍ਰਿਤੁ, ਕੰਚਨੁ, ਇਹ ਸਾਰੇ ਔਂਕੜ ਸਹਿਤ ਇਕ ਟੀਕੇ ਵਿਚ ਮਿਲਦੇ ਹਨ। ਉਥੇ 'ਅਉ' ਦੀ ਥਾਂ ਤੇ 'ਅਰੁ' ਪਾਠ ਅੰਕਿਤ ਹੈ। ਅਜਿਹੇ ਸਰੂਪਾਂ ਦਾ ਸਹੀ ਨਿਰਣਾਂ ਕਰਨ ਦੀ ਲੋੜ ਹੈ।

**ਪਦ ਅਰਥ:** ਬਿਸਰਾਮਾ=ਆਰਾਮ। ਮਮਤਾ=ਅਪਣਤ ਦਾ ਖਿਆਲ। ਅਉ=ਅਤੇ। ਸੇਵਾ=ਸੇਵਨ ਕਰਨਾ। ਦੇਵਾ= ਪ੍ਰਕਾਸ਼ਵਾਨ ਪ੍ਰਭੂ। ਬਿਖੁ=ਜ਼ਹਿਰ। ਕੰਚਨ=ਸੋਨਾ। ਪੈਸਾ= ਤਾਂਬਾ। ਸਮ= ਬਰਾਬਰ। ਏ=ਇਹ। ਜਿਹ=ਜਿਸ (ਪ੍ਰਭੂ) ਨੂੰ।

**ਅਰਥ :** ਹੇ ਸਾਧੋ ! (ਪੂਰਾ) ਬਿਸਰਾਮ (ਆਰਾਮ) ਰਾਮ ਦੀ ਸ਼ਰਣ ਵਿਚ (ਆਇਆਂ ਹੀ ਪ੍ਰਾਪਤ ਹੁੰਦਾ ਹੈ)। ਵੇਦ ਅਤੇ ਪੁਰਾਣ

(ਆਦਿਕ ਧਰਮ ਗ੍ਰੰਥ) ਪੜ੍ਹਨ ਦਾ ਇਹ ਲਾਭ (ਪ੍ਰਾਪਤ) ਹੋਵੇ (ਕਿ ਮਨੁੱਖ) ਹਰੀ ਦਾ ਨਾਮ ਸਿਮਰੇ।੧।ਰਹਾਉ।

(ਜਿਹੜਾ ਮਨੁੱਖ) ਲੋਭ, ਮੋਹ-ਮਾਇਆ ਦੀ ਅਪਣਤ ਦਾ ਖ਼ਿਆਲ ਅਤੇ ਫਿਰ ਵਿਸ਼ਿਆਂ ਦੇ ਸੇਵਨ ਵਿਚ ਲਗਾ ਰਹਿੰਦਾ ਹੈ, (ਉਹ ਪ੍ਰਭੂ ਦਾ ਸਿਮਰਨ ਨਹੀਂ ਕਰ ਸਕਦਾ)। ਜਿਸ ਮਨੁੱਖ ਨੂੰ ਖੁਸ਼ੀ, ਗ਼ਮੀ (ਆਦਿ) ਛੂੰਹਦੇ ਤਕ ਨਹੀਂ, (ਅਸਲ ਵਿਚ) ਉਹ ਪ੍ਰਕਾਸ਼ਮਾਨ ਪ੍ਰਭੂ ਦੀ (ਅਸਲੀ) ਮੂਰਤਿ (ਸਰੂਪ) ਹੈ।੧।

(ਜਿਸ ਮਨੁੱਖ ਨੂੰ) ਸੁਰਗ ਤੇ ਨਰਕ, ਅੰਮ੍ਰਿਤ ਤੇ ਜ਼ਹਿਰ, ਸੋਨਾ ਤੇ ਤਾਂਬਾ, ਇਹ ਇਕੋ ਜਿਹੇ (ਲਗਦੇ ਹਨ), ਜਿਸ ਨੂੰ ਉਸਤਤਿ ਤੇ ਨਿੰਦਾ, ਬਰਾਬਰ ਹਨ, (ਇਸ ਦੇ ਨਾਲ਼ ਹੀ) ਪੁਨਾ, ਲੋਭ, ਮੋਹ ਇਕੋ ਜਿਹੇ ਲਗਦੇ ਹਨ।੨।

ਜਿਸ (ਮਨੁੱਖ) ਨੂੰ ਇਹ ਦੁਖ ਸੁਖ ਨਹੀਂ ਜਕੜਦੇ (ਭਾਵ ਇਹਨਾਂ ਦੇ ਅਸਰ ਤੋਂ ਮੁਕਤ ਹੈ) ਉਸ ਨੂੰ ਤੁਸੀਂ ਗਿਆਨੀ (ਪੁਰਸ਼) ਜਾਣੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ!) ਇਸ ਕਿਸਮ ਦਾ ਜੋ ਮਨੁੱਖ ਹੈ, ਉਸ ਨੂੰ ਤੁਸੀਂ (ਜੀਵਨ) ਮੁਕਤਿ ਹੀ ਸਮਝੋ।੩।੭।

**ਗਉੜੀ ਮਹਲਾ ੯ ॥ ਮਨ ਰੇ ! ਕਹਾ ਭਇਓ ਤੈ ਬਉਰਾ ॥ ਅਹਿਨਿਸਿ ਅਉਧ ਘਟੈ, ਨਹੀ ਜਾਨੈ, ਭਇਓ ਲੋਭ ਸੰਗਿ ਹਉਰਾ ॥੧॥ਰਹਾਉ॥ ਜੋ ਤਨੁ, ਤੈ ਅਪਨੋ ਕਰਿ ਮਾਨਿਓ, ਅਰੁ ਸੁੰਦਰ ਗ੍ਰਿਹ ਨਾਰੀ ॥ ਇਨ ਮੈ ਕਛੁ ਤੇਰੋ ਰੇ ਨਾਹਨਿ, ਦੇਖੋ ਸੋਚ ਬਿਚਾਰੀ ॥੧॥ ਰਤਨੁ ਜਨਮੁ ਅਪਨੋ ਤੈ ਹਾਰਿਓ, ਗੋਬਿੰਦ ਗਤਿ ਨਹੀ ਜਾਨੀ ॥ ਨਿਮਖ ਨ ਲੀਨ ਭਇਓ ਚਰਨਨ ਸਿਉ, ਬਿਰਥਾ, ਅਉਧ ਸਿਰਾਨੀ ॥੨॥ ਕਹੁ ਨਾਨਕ, ਸੋਈ ਨਰੁ ਸੁਖੀਆ, ਰਾਮ ਨਾਮ ਗੁਨ ਗਾਵੈ ॥ ਅਉਰ ਸਗਲ ਜਗੁ ਮਾਇਆ ਮੋਹਿਆ, ਨਿਰਭੈ ਪਦੁ ਨਹੀ ਪਾਵੈ ॥੩॥੮॥**

## ਉਚਾਰਨ ਸੇਧ

**ਪਾਠ ਭੇਦ :** ਤਲਵਾੜਾ ਰਚਿਤ ਸਟੀਕ ਵਿਚ 'ਅਉਰ' ਦੀ ਥਾਂ 'ਅਉਰੂ' ਦਰਜ ਹੈ।

**ਪਦ ਅਰਥ :** ਤੈ=ਤੂੰ। ਬਉਰਾ=ਪਾਗਲ। ਅਹਿ ਨਿਸਿ=ਦਿਨ ਰਾਤ। ਹਉਰਾ=ਹੌਲਾ, ਬੇਕਦਰਾ। ਗਤਿ=(ਨਿਰਾਲੀ) ਗੜ੍ਹੀ, ਮਰਯਾਦਾ। ਅਉਧ=ਉਮਰ। ਹਉਰਾ=ਹੌਲਾ, ਹਲਕਾ। ਗ੍ਰਿਹ=ਘਰ। ਸਿਰਾਨੀ=ਬਿਤੀਤ ਹੋ ਗਈ।

**ਅਰਥ :** ਹੇ ਮਨ! ਤੂੰ ਕਿਸ ਲਈ ਕਮਲਾ ਹੋ ਗਿਆ ਹੈ? (ਤੂੰ) ਨਹੀਂ ਜਾਣਦਾ ਕਿ ਦਿਨ ਰਾਤ (ਭਾਵ ਹਰ ਰੋਜ਼) ਤੇਰੀ ਉਮਰ ਘੱਟ ਰਹੀ ਹੈ, (ਪਰ ਤੂੰ) ਲੋਭ ਦੇ ਨਾਲ (ਲਗ ਕੇ) ਹੌਲਾ ਹੋ ਗਿਆ ਹੈ।੧।ਰਹਾਉ।

(ਹੇ ਭਾਈ !) ਜਿਸ ਸਰੀਰ ਨੂੰ ਸੁੰਦਰ ਘਰ ਅਤੇ ਇਸਤਰੀ ਨੂੰ ਤੂੰ ਆਪਣਾ ਕਰਕੇ ਮੰਨਿਆ ਹੋਇਆ ਹੈ, ਇਨ੍ਹਾਂ ਵਿਚੋਂ ਕੁਝ ਵੀ ਤੇਰਾ (ਆਪਣਾ) ਨਹੀਂ ਹੈ, (ਇਹ ਗੱਲ ਬੇਸ਼ਕ ਹਿਰਦੇ ਵਿਚ) ਸੋਚ ਵਿਚਾਰ ਕੇ ਵੇਖ ਲੈ।੧।

(ਇਉਂ ਭੁਲੇਖੇ ਵਿਚ ਪੈ ਰਹੇ ਮਨ !) ਤੂੰ ਆਪਣਾ ਰਤਨ ਜਨਮ (ਜੂਏ ਵਿਚ) ਹਾਰ ਦਿੱਤਾ ਹੈ (ਅਤੇ ਤੂੰ) ਗੋਬਿੰਦ ਦੀ ਮਰਯਾਦਾ ਨੂੰ ਨਹੀਂ ਜਾਣਿਆ। (ਤੂੰ) ਇਕ ਖਿਨ ਭਰ ਲਈ ਵੀ (ਗੋਬਿੰਦ ਦੇ) ਚਰਨਾਂ ਵਿਚ ਲੀਨ ਨਹੀਂ ਹੋਇਆ, (ਇਸ ਤਰ੍ਹਾਂ ਹੀ ਤੇਰੀ ਸਾਰੀ) ਉਮਰ ਵਿਅਰਥ ਬਿਤੀਤ ਹੋ ਗਈ।੨।

ਨਾਨਕ ! (ਤੂੰ) ਆਖ, (ਕਿ ਕੇਵਲ ਉਹੀ) ਮਨੁੱਖੀ ਸੁਖੀ ਹੈ ਜਿਹੜਾ ਰਾਮ-ਨਾਮ ਦੇ ਗੁਣ ਗਾਉਂਦਾ ਹੈ। ਹੋਰ ਸਾਰਾ ਸੰਸਾਰ (ਜੋ) ਮਾਇਆ ਵਿਚ ਮੋਹਿਆ ਹੋਇਆ ਹੈ, (ਉਹ) ਨਿਰਭੈ-ਪਦਵੀ ਨੂੰ ਨਹੀਂ ਪਾ ਸਕਦਾ।੩।੮।

**ਗਉੜੀ ਮਹਲਾ ੯ ॥ ਨਰ ਅਚੇਤ! ਪਾਪ ਤੇ ਡਰੁ ਰੇ ॥ ਦੀਨ ਦਇਆਲ ਸਗਲ ਭੈ ਭੰਜਨ, ਸਰਨਿ ਤਾਹਿ, ਤੁਮ ਪਰੁ ਰੇ ॥੧॥ਰਹਾਉ॥ ਬੇਦ ਪੁਰਾਨ, ਜਾਸੁ ਗੁਨ**

**ਗਾਵਤ, ਤਾ ਕੋ ਨਾਮੁ, ਹੀਐ ਮੋ ਧਰੁ ਰੇ ॥ ਪਾਵਨ ਨਾਮੁ ਜਗਤਿ ਮੈ ਹਰਿ ਕੋ, ਸਿਮਰਿ ਸਿਮਰਿ, ਕਸਮਲ ਸਭਿ ਹਰ ਰੇ ॥੧॥ ਮਾਨਸ ਦੇਹ, ਬਹੁਰਿ ਨਹਿ ਪਾਵੈ ਕਛੂ ਉਪਾਉ, ਮੁਕਤਿ ਕਾ ਕਰੁ ਰੇ ॥ ਨਾਨਕੁ ਕਹਤ, ਗਾਇ ਕਰੁਨਾਮੈ, ਭਵਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥**

## ਉਚਾਰਨ ਸੇਧ

**ਪਾਠ ਭੇਦ :** (੧) ਤਲਵਾੜਾ ਰਚਿਤ ਸਟੀਕ ਵਿਚ ਦਇਆਲੁ, ਭੰਜਨੁ, ਜਾਸੁ ਸ਼ਬਦ ਔਂਕੜ ਸਹਿਤ ਹਨ। 'ਕਰੁਨਾਮੈ' ਦੀ ਥਾਂ 'ਕਰੁਣਾਮੈ' ਸਰੂਪ ਦਰਜ ਹੈ।

(੨) 'ਕਰੁਨਾਮੈ' ਦਾ ਉਚਾਰਨ ਜੁੜਤ ਰੂਪ ਵਿਚ ਕਰਨਾ ਹੈ। ਪਦ ਛੇਦ ਕਰਕੇ 'ਕਰੁਨਾ ਮੈ' ਪੜ੍ਹਨਾ ਅਸ਼ੁੱਧ ਹੈ। ਗੁਰਬਾਣੀ ਵਿਆਕਰਣ ਅਨੁਸਾਰ ਇਥੇ 'ਪਾਵੈ' ਦੀ ਥਾਂ 'ਪਾਵਹਿ' ਸਰੂਪ ਸ਼ੁੱਧ ਹੈ। 'ਪਾਵੈ' ਦਾ ਉਚਾਰਨ 'ਪਾਵਹਿ' ਕਰਨਾ ਹੈ।

**ਪਦ ਅਰਥ :** ਨਰ ਅਚੇਤ=ਹੇ ਅਚੇਤ ਮਨੁੱਖ!। ਜਾਸ= ਜਿਸਦੇ। ਪਾਵਨ ਨਾਮੁ=ਪਵਿੱਤਰ ਕਰਨ ਵਾਲਾ ਨਾਮ। ਕਸਮਲ= ਪਾਪ। ਹਰੁ=ਦੂਰ ਕਰਨ ਵਾਲਾ। ਕਰੁਨਾਮੈ=ਦਇਆ ਦੇ ਸੋਮੇ ਨੂੰ।

**ਅਰਥ :** ਹੇ ਅਚੇਤ ਮਨੁੱਖ ! ਪਾਪ (ਕਰਮਾਂ) ਤੋਂ ਡਰ (ਜਿਹੜਾ ਪ੍ਰਭੂ) ਦੀਨਾ ਉਤੇ ਦਇਆ ਕਰਨ ਵਾਲਾ ਅਤੇ ਸਾਰੇ ਡਰ ਦੂਰ ਕਰਨ ਵਾਲਾ ਹੈ, ਤੂੰ ਉਸ ਦੀ ਸ਼ਰਣੀ ਪੈ ਜਾ।੧।ਰਹਾਉ।

(ਹੇ ਭਾਈ!) ਜਿਸ ਦੇ ਗੁਣ ਵੇਦ ਤੇ ਪੁਰਾਣ (ਆਦਿਕ) ਗਾਉਂਦੇ ਹਨ, ਉਸ (ਪ੍ਰਭੂ) ਦਾ ਨਾਮ ਆਪਣੇ ਹਿਰਦੇ ਵਿਚ ਟਿਕਾ ਲੈ। ਹਰੀ ਦਾ ਨਾਮ ਜਗਤ ਵਿਚ (ਜੀਆਂ ਨੂੰ) ਪਵਿਤਰ ਕਰਨ ਵਾਲਾ ਹੈ, ਉਸ (ਨਾਮ) ਨੂੰ ਸਿਮਰ ਸਿਮਰ ਕੇ (ਤੂੰ ਵੀ ਆਪਣੇ) ਸਾਰੇ ਪਾਪ ਦੂਰ ਕਰ ਲੈ।੧।

(ਹੇ ਭਾਈ! ਤੂੰ) ਮਨੁੱਖਾ ਦੇਹੀ ਮੁੜ ਕੇ ਨਹੀਂ ਪਾ ਸਕੇਂਗਾ (ਇਸ ਲਈ) ਮੁਕਤੀ (ਪ੍ਰਾਪਤ ਕਰਨ) ਦਾ ਕੁਝ ਯਤਨ ਕਰ ਲੈ। (ਇਸ

ਲਈ ਦਾਸ) ਨਾਨਕ ਕਹਿੰਦਾ ਹੈ ਕਿ ਹੇ ਅਚੇਤ ਮਨੁੱਖ ! (ਤੂੰ) ਦਇਆ ਦੇ ਸੋਮੇ (ਵਾਹਿਗੁਰੂ) ਨੂੰ ਗਾ ਕੇ (ਭਾਵ ਉਸ ਦਾ ਜਸ ਕਰਕੇ ਇਸ) ਡਰੌਣੇ ਭਵ-ਸਾਗਰ ਤੋਂ ਪਾਰ ਉਤਰ ਜਾ ।੨।੯।੨੫੧।

## ਰਾਗੁ ਆਸਾ ਮਹਲਾ ੯ ॥

**ੴ ਸਤਿਗੁਰ ਪ੍ਰਸਾਦਿ ॥ ਬਿਰਥਾ ਕਹਉ ਕਉਨ ਸਿਉ, ਮਨ ਕੀ ॥ ਲੋਭਿ ਗ੍ਰਸਿਓ ਦਸਹੂ ਦਿਸ ਧਾਵਤ, ਆਸਾ ਲਾਗਿਓ ਧਨ ਕੀ ॥੧॥ਰਹਾਉ॥ ਸੁਖ ਕੈ ਹੇਤ ਬਹੁਤੁ ਦੁਖੁ ਪਾਵਤ, ਸੇਵ ਕਰਤ ਜਨ ਜਨ ਕੀ ॥ ਦੁਆਰਹਿ ਦੁਆਰਿ ਸੁਆਨ ਜਿਉ ਡੋਲਤ, ਨਹ ਸੁਧ ਰਾਮ ਭਜਨ ਕੀ ॥੧॥ ਮਾਨਸ ਜਨਮੁ ਅਕਾਰਥ ਖੋਵਤ, ਲਾਜ ਨ ਲੋਕ ਹਸਨ ਕੀ ॥ ਨਾਨਕ, ਹਰਿ ਜਸੁ ਕਿਉ ਨਹੀ ਗਾਵਤ, ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਉਂ, ਸਿਉਂ, ਦੁਆਰਹਿਂ, ਦਸਹੂਂ, ਜਿਉਂ, ਕਿਉਂ।

**ਪਦ ਅਰਥ:** ਬਿਰਥਾ=ਦੁਖਦਾਈ ਹਾਲਤ, ਪੀੜਾ। ਕਹਉ=(ਮੈਂ) ਕਹਾਂ, ਆਖਾਂ, ਦੱਸਾਂ। ਲੋਭਿ=ਲਾਲਚ ਵਿਚ। ਗ੍ਰਸਿਓ=ਫਸਿਆ ਹੋਇਆ। ਦਸਹੂ ਦਿਸ=ਦਸਾਂ ਪਾਸੇ। ਆਸਾ= ਇੱਛਾ, ਤਾਂਘ। ਹੇਤਿ=ਲਈ, ਵਾਸਤੇ। ਧਾਵਤ=ਦੌੜਦਾ, ਭੱਜਦਾ ਹੈ। ਧਨ ਕੀ=ਦੌਲਤ (ਇਕੱਠੀ ਕਰਨ) ਦੀ। ਜਨ ਜਨ ਕੀ=ਹਰੇਕ ਮਨੁੱਖ ਦੀ, ਜਣੇ ਖਣੇ ਦੀ। ਦੁਆਰਹਿ ਦੁਆਰਿ=ਦਰ ਦਰ ਤੇ, ਹਰੇਕ ਦੇ ਦਰਵਾਜੇ ਉਤੇ। ਸੁਆਨ=ਕੁੱਤਾ। ਡੋਲਤ=ਡੋਲਦਾ, ਭਟਕਦਾ ਰਹਿੰਦਾ ਹੈ। ਸੁਧ=ਖ਼ਬਰ ਭਾਵ ਹੋਸ਼। ਅਕਾਰਥ= ਵਿਅਰਥ। ਖੋਵਤ=ਖੋਂਹਦਾ ਹੈ ਭਾਵ ਗਵਾਂਦਾ ਹੈ। ਲਾਜ=ਲਜਿਆ, ਸ਼ਰਮ। ਹਸਨ ਕੀ=ਹਸਣ ਦੀ ਭਾਵ ਮਖੌਲ ਉਡਾਉਣ ਦੀ। ਕੁਮਤਿ=ਖੋਟੀ ਮਤਿ। ਤਨ

ਕੀ=ਸਰੀਰ ਦੀ, ਤਨ ਸਬੰਧੀ।

**ਅਰਥ :** (ਹੇ ਭਾਈ ! ਮੈਂ ਇਸ) ਮਨ ਦੀ ਦੁਖਦਾਈ ਹਾਲਤ ਕਿਸ ਅੱਗੇ ਆਖਾਂ? (ਭਾਵ ਕਿਸ ਨੂੰ ਸੁਣਾਵਾਂ? ਕਿਉਂਕਿ ਇਹ ਮਨ) ਲਾਲਚ ਵਿਚ ਫਸਿਆ ਹੋਇਆ ਦਸਾਂ ਪਾਸੇ ਦੌੜਦਾ ਫਿਰਦਾ ਹੈ (ਅਤੇ ਹਰ ਵੇਲੇ ਇਸ ਨੂੰ) ਦੌਲਤ (ਇਕੱਠੀ ਕਰਨ) ਦੀ ਤਾਂਘ ਲਗੀ ਰਹਿੰਦੀ ਹੈ।੧।ਰਹਾਉ।

(ਹੇ ਭਾਈ ! ਇਹ ਮਨ ਸਰੀਰਕ) ਸੁਖਾਂ ਦੀ ਪ੍ਰਾਪਤੀ ਲਈ ਬਹੁਤ ਦੁਖ ਪਾਉਂਦਾ ਹੈ (ਕਿਉਂਕਿ) ਹਰੇਕ (ਜਣੇ ਖਣੇ) ਦੀ ਸੇਵਾ ਕਰਦਾ ਰਹਿੰਦਾ ਹੈ। ਜਿਸ ਤਰ੍ਹਾਂ ਕੁੱਤਾ ਦਰ ਦਰ ਤੇ (ਪੇਟ ਭਰਨ ਲਈ) ਭਟਕਦਾ ਰਹਿੰਦਾ ਹੈ (ਉਸੇ ਤਰ੍ਹਾਂ ਇਹ ਧਨ ਦੀ ਖ਼ਾਤਰ ਹਰੇਕ ਪਾਸ ਲਿਲਕੜੀਆਂ ਲੈਂਦਾ ਰਹਿੰਦਾ ਹੈ ਪਰ ਇਸ ਨੂੰ) ਵਾਹਿਗੁਰੂ ਜੀ ਦੇ ਭਜਨ (ਸਿਮਰਨ) ਦੀ ਕੋਈ ਹੋਸ਼ ਨਹੀਂ ਹੈ।੧।

(ਅਜੇਹੀ ਹਾਲਤ ਵਿਚ ਇਹ) ਮਨੁੱਖਾ ਜਨਮ ਵਿਅਰਥ ਗਵਾਂਦਾ ਹੈ (ਅਤੇ ਲੋਕਾਂ ਦੇ ਹਾਸੇ-ਮਖੌਲ ਦੀ ਭੀ ਇਸ ਨੂੰ ਰਤੀ ਭਰ) ਸ਼ਰਮ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮੂਰਖ ਮਨ ! ਤੂੰ) ਹਰੀ ਦਾ ਜਸ (ਭਾਵ ਗੁਣ) ਕਿਉਂ ਨਹੀਂ ਗਾਉਂਦਾ? (ਜਿਸ ਦੀ ਬਰਕਤ ਨਾਲ ਤੇਰੇ) ਸਰੀਰ ਦੇ ਅੰਦਰ (ਜੋ) ਖੋਟੀ ਮਤਿ (ਪਰਵੇਸ਼ ਹੋ ਚੁਕੀ ਹੈ) ਦੂਰ ਹੋ ਜਾਵੇ।੨।੧।੨੩੩।

## ਰਾਗੁ ਦੇਵਗੰਧਾਰੀ ਮਹਲਾ ੯ ॥

**ੴ ਸਤਿਗੁਰ ਪ੍ਰਸਾਦਿ ॥ ਯਹ ਮਨੁ, ਨੈਕ ਨ ਕਹਿਓ ਕਰੈ ॥ ਸੀਖ ਸਿਖਾਇ ਰਹਿਓ ਅਪਨੀ ਸੀ, ਦੁਰਮਤਿ ਤੇ ਨ ਟਰੈ ॥੧॥ਰਹਾਉ॥ ਮਦਿ ਮਾਇਆ ਕੈ ਭਇਓ ਬਾਵਰੋ, ਹਰਿ ਜਸੁ ਨਹਿ ਉਚਰੈ ॥ ਕਰਿ ਪਰਪੰਚੁ ਜਗਤ ਕਉ ਡਹਕੈ, ਅਪਨੋ ਉਦਰੁ ਭਰੈ ॥੧॥ ਸੁਆਨ ਪੂਛ ਜਿਉ ਹੋਇ ਨ ਸੂਧੋ, ਕਹਿਓ ਨ ਕਾਨ ਧਰੈ॥ ਕਹੁ ਨਾਨਕ ਭਜੁ ਰਾਮਨਾਮ ਨਿਤ, ਜਾ ਤੇ ਕਾਜੁ ਸਰੈ ॥੨॥੧॥**

**ਪਦ ਅਰਥ:** ਯਹ=ਇਹ। ਨੈਕ=ਰਤਾ ਭਰ। ਅਪਨੀ ਸੀ=ਆਪਣੀ ਤਰਫੋਂ। ਨ ਟਰੈ=ਨਹੀਂ ਟਲਦਾ। ਬਾਵਰੋ=ਬਉਰਾ, ਝੱਲਾ। ਪਰਪੰਚੁ=ਪਾਖੰਡ ਵਿਖਾਵਾ। ਡਹਕੈ=ਠੱਗਦਾ ਹੈ। ਉਦਰੁ=ਪੇਟ। ਸੁਆਨ=ਕੁੱਤਾ। ਸੂਧੋ=ਸਿੱਧੀ। ਨ ਕਾਨ ਧਰੈ=ਕੰਨਾ ਵਿਚ ਨਹੀਂ ਧਰਦਾ, ਭਾਵ ਧਿਆਨ ਨਾਲ ਨਹੀਂ ਸੁਣਦਾ। ਸਰੈ=ਸਵਰ ਜਾਏ, ਸਿਰੇ ਚੜ੍ਹ ਜਾਏ।

**ਅਰਥ :** (ਹੇ ਭਾਈ !) ਇਹ ਮਨ ਰਤਾ ਭਰ ਭੀ ਮੇਰਾ ਕਹਿਆ ਹੋਇਆ (ਕੰਮ) ਨਹੀਂ ਕਰਦਾ। (ਮੈਂ) ਆਪਣੀ ਤਰਫੋਂ (ਇਸ ਨੂੰ ਬਹੁਤ) ਸਿਖਿਆ ਸਿਖਾਅ ਰਿਹਾ ਹਾਂ (ਪਰ ਇਹ ਆਪਣੀ) ਖੋਟੀ ਮਤਿ ਵਲੋਂ (ਬਿਲਕੁਲ) ਨਹੀਂ ਟਲਦਾ ।੧।ਰਹਾਉ।

(ਹੇ ਭਾਈ ! ਇਹ ਮਨ) ਮਾਇਆ ਦੇ ਨਸ਼ੇ ਵਿਚ ਝੱਲਾ ਹੋ ਗਿਆ ਹੈ (ਜਿਸ ਕਰਕੇ ਇਹ) ਹਰੀ ਦਾ ਜਸ ਨਹੀਂ ਉਚਾਰਦਾ। ਪਖੰਡ ਕਰਕੇ ਜਗ ਨੂੰ ਠੱਗਦਾ ਹੈ (ਤੇ ਉਸ ਧਨ ਨਾਲ) ਆਪਣਾ ਪੇਟ ਭਰਦਾ ਹੈ।੧।

(ਹੇ ਭਾਈ !) ਜਿਵੇਂ ਕੁੱਤੇ ਦੀ ਪੂਛ ਸਿੱਧੀ ਨਹੀਂ ਹੁੰਦੀ (ਤਿਵੇਂ ਇਹ ਢੀਠ ਮਨ) ਕਹਿਆ ਹੋਇਆ (ਉਪਦੇਸ਼) ਧਿਆਨ ਨਾਲ ਨਹੀਂ ਸੁਣਦਾ। ਨਾਨਕ (ਆਪਣੇ ਮਨ ਨੂੰ ਇਹ) ਆਖ ! ਕਿ (ਤੂੰ) ਹਰ ਰੋਜ਼ ਰਾਮ ਨਾਮ ਦਾ ਸਿਮਰਨ ਕਰ ਜਿਸ ਤੋਂ (ਤੇਰਾ ਮਨੁੱਖਾ ਜੀਵਨ ਸਫਲ ਹੋਣ ਵਾਲਾ) ਕੰਮ ਸਿਰੇ ਚੜ੍ਹ ਜਾਵੇ।੨।੧।

**ਦੇਵਗੰਧਾਰੀ ਮਹਲਾ ੯ ॥ ਸਭ ਕਿਛੁ, ਜੀਵਤ ਕੋ ਬਿਵਹਾਰ ॥ ਮਾਤ ਪਿਤਾ ਭਾਈ ਸੁਤ ਬੰਧਪ, ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ ਰਹਾਉ॥ ਤਨ ਤੇ ਪ੍ਰਾਨ ਹੋਤ ਜਬ ਨਿਆਰੇ, ਟੇਰਤ ਪ੍ਰੇਤਿ ਪੁਕਾਰਿ ॥ ਆਧ ਘਰੀ ਕੋਊ ਨਹਿ ਰਾਖੈ, ਘਰਿ ਤੇ ਦੇਤ ਨਿਕਾਰਿ ॥੧॥ ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ, ਯਹ ਦੇਖਹੁ ਰਿਦੈ ਬਿਚਾਰਿ ॥ ਕਹੁ ਨਾਨਕ ਭਜੁ ਰਾਮਨਾਮ ਨਿਤ, ਜਾ ਤੇ ਹੋਤ**

ਉਧਾਰ ॥੨॥੨॥

**ਪਦ ਅਰਥ :** ਜੀਵਤ ਕੋ=ਜੀਊਂਦਿਆਂ ਦੇ। ਬਿਵਹਾਰ= ਲੈਣ-ਦੇਣ। ਸੁਤ=ਪੁੱਤਰ। ਬੰਧਪ=ਰਿਸ਼ਤੇਦਾਰ। ਅਰੁ=ਅਤੇ। ਫੁਨਿ=ਫੇਰ। ਨਿਆਰੇ=ਵੱਖਰੇ। ਟੇਰਤ=ਆਖਦੇ ਹਨ। ਪ੍ਰੇਤ= ਭੂਤ। ਪੁਕਾਰਿ=ਪੁਕਾਰ ਕੇ। ਮ੍ਰਿਗ ਤ੍ਰਿਸਨਾ=ਰੇਤਲੇ ਤੇ ਰੜੇ ਮੈਦਾਨਾਂ ਵਿਚ ਜਦੋਂ ਸੂਰਜ ਦੀਆਂ ਕਿਰਨਾਂ ਨਾਲ ਰੇਤ ਚਮਕਦੀ ਹੈ ਤਾਂ ਮ੍ਰਿਗੁ ਉਸ ਰੇਤ ਨੂੰ ਜਲ ਸਮਝ ਕੇ ਉਸ ਵਲ ਦੌੜਦਾ ਹੈ। ਜਾ ਤੇ=ਜਿਸ ਨਾਲ।

**ਅਰਥ :** (ਹੇ ਭਾਈ !) ਮਾਤਾ, ਪਿਤਾ, ਭਰਾ, ਪੁਤਰ, ਰਿਸ਼ਤੇਦਾਰ ਅਤੇ ਫੇਰ ਘਰ ਦੀ ਇਸਤਰੀ (ਇਤਾਦਿ) ਸਭ ਕੁਝ ਜੀਊਂਦਿਆਂ ਦੇ ਵਿਹਾਰ (ਭਾਵ ਮੇਲ-ਜੋਲ, ਲੈਣ-ਦੇਣ ਦੇ ਰਿਸ਼ਤੇ ਹਨ)।੧।ਰਹਾਉ।

(ਹੇ ਭਾਈ !) ਜਦੋਂ ਸਰੀਰ ਤੋਂ ਪ੍ਰਾਣ ਵੱਖਰੇ ਹੋ ਜਾਂਦੇ ਹਨ (ਤਦ ਜੀਵ ਨੂੰ ਇਹ ਸਾਰੇ ਬਿਉਹਾਰੀ ਸਬੰਧੀ) 'ਪ੍ਰੇਤ ਪ੍ਰੇਤ' ਆਖ ਕੇ ਪੁਕਾਰਦੇ ਹਨ। (ਫਿਰ) ਕੋਈ (ਗੂੜ੍ਹਾ ਮਿੱਤਰ ਅਥਵਾ ਸਾਕ ਸਬੰਧੀ ਮੁਰਦੇ ਨੂੰ) ਅੱਧੀ ਘੜੀ ਭੀ ਘਰ (ਵਿੱਚ) ਨਹੀਂ ਰਖਦਾ, (ਛੇਤੀ ਹੀ 'ਕਾਢਹੁ ਕਾਢਹੁ ਹੋਈ' ਭਾਵ) ਘਰ ਤੋਂ ਬਾਹਰ ਕੱਢ ਦਿੰਦੇ ਹਨ।੧।

(ਹੇ ਭਾਈ ! ਤੁਸੀਂ) ਹਿਰਦੇ ਵਿਚ ਵਿਚਾਰ ਕੇ ਇਹ ਦੇਖ ਲਵੋ (ਕਿ) ਜਗਤ ਦੀ ਰਚਨਾ ਮ੍ਰਿਗ ਤ੍ਰਿਸ਼ਨਾ ਵਾਂਗੂ (ਝੂਠੀ ਹੈ)। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਭਾਈ ! ਤੂੰ ਮਨ ਨੂੰ) ਆਖ, ਹਰ ਰੋਜ਼ ਪਰਮਾਤਮਾ ਦਾ ਭਜਨ ਕਰ ਜਿਸ ਨਾਲ (ਤੇਰਾ ਸੰਸਾਰ ਤੋਂ) ਪਾਰ ਉਤਾਰਾ ਹੋ ਜਾਵੇ।੨।੨।

**ਦੇਵਗੰਧਾਰੀ ਮਹਲਾ ੯ ॥ ਜਗਤ ਮੈ, ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭ ਲਾਗੇ, ਕਿਆ ਦਾਰਾ ਕਿਆ ਮੀਤ ॥੧॥ਰਹਾਉ॥ ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥ ਅੰਤਿ ਕਾਲਿ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ ॥੧॥ ਮਨ ਮੂਰਖ ਅਜਹੂ ਨਹ ਸਮਝਤ, ਸਿਖ ਦੈ ਹਾਰਿਓ ਨੀਤ ॥**

**ਨਾਨਕ, ਭਉਜਲੁ ਪਾਰਿ ਪਰੈ, ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਸਿਉਂ, ਹੈਂ, ਨਹਾਂ।

**ਪਦ ਅਰਥ:** ਮਹਿ=ਵਿਚ। ਕਿਆ=ਕੀ। ਦਾਰਾ=ਇਸਤਰੀ। ਮੇਰਉ=ਮੇਰਾ। ਹਿਤ ਸਿਉ=ਮੋਹ ਨਾਲ। ਰੀਤਿ=ਮਰਯਾਦਾ। ਸਿਖ= ਸਿਖਿਆ। ਦੈ=ਦੇ ਕੇ।

**ਅਰਥ :** (ਹੇ ਭਾਈ !) ਇਸ ਜਗਤ ਵਿਚ (ਜੋ ਸਬੰਧੀਆਂ ਦੀ) ਪ੍ਰੀਤਿ (ਹੈ, ਉਹ) ਵੇਖ ਲਈ ਹੈ, (ਬਿਲਕੁਲ) ਝੂਠੀ ਹੈ। (ਅਸਲ ਵਿਚ) ਕੀ ਇਸਤਰੀ, ਕੀ ਮਿੱਤਰ, ਸਾਰੇ ਹੀ ਆਪੋ- ਆਪਣੇ ਸੁਖਾਂ ਨਾਲ ਲਗੇ (ਭਾਵ ਜੁੜੇ) ਹੋਏ ਹਨ।੧।ਰਹਾਉ।

(ਹੇ ਭਾਈ ! ਸਭ ਦਾ) ਚਿਤ ਮੋਹ ਨਾਲ ਬੱਧਾ ਹੋਇਆ ਹੈ (ਜਿਸ ਕਰਕੇ) ਸਾਰੇ 'ਮੇਰਾ ਮੇਰਾ' ਆਖਦੇ ਹਨ। (ਪਰ) ਅੰਤ ਸਮੇਂ ਕੋਈ ਸਾਥੀ ਨਹੀਂ ਬਣਦਾ, ਇਹ ਜਗਤ ਦੀ ਇਕ ਅਸਚਰਜ ਮਰਯਾਦਾ ਹੈ।੧।

(ਹੇ ਭਾਈ ! ਇਸ ਮਨ ਨੂੰ ਮੈਂ) ਸਿਖਿਆ ਦੇ ਦੇ ਕੇ ਹਾਰ ਗਿਆ ਹਾਂ। (ਪਰ) ਮੂਰਖ ਮਨ (ਸਭ ਕੁਝ) ਦੇਖਦਾ ਹੋਇਆ ਅਜੇ ਭੀ ਨਹੀਂ ਸਮਝਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮਨੁੱਖ) ਪ੍ਰਭੂ ਦੀ (ਸਿਫਤ ਸਲਾਹ ਦੇ) ਗੀਤ ਗਾਂਦਾ ਹੈ (ਉਹ) ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।੨।੩।੬।੩੮।੪੭।

## ਰਾਗੁ ਬਿਹਾਗੜਾ ਮਹਲਾ ੯ ॥

**ੴ ਸਤਿਗੁਰ ਪ੍ਰਸਾਦਿ ॥ ਹਰਿ ਕੀ ਗਤਿ, ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿ ਹਾਰੇ, ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥ ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ, ਭਰੇ ਸਖਨਾਵੈ, ਯਹ ਤ ਕੋ ਬਿਵਹਾਰੇ ॥੧॥ ਅਪਨੀ**

**ਮਾਇਆ ਆਪਿ ਪਸਾਰੀ, ਆਪਹਿ ਦੇਖਨਹਾਰਾ ॥ ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੇ ਨਿਆਰਾ ॥੨॥ ਅਗਨਤ ਅਪਾਰੁ ਅਲਖ ਨਿਰੰਜਨ, ਜਿਹ ਸਭ ਜਗੁ ਭਰਮਾਇਓ ॥ ਸਗਲ ਭਰਮ ਤਜਿ ਨਾਨਕ ਪ੍ਰਾਣੀ, ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥**

## ਉਚਾਰਨ ਸੇਧ

**ਫੁਟਕਲ** : 'ਆਪਹਿ' ਦਾ ਉਚਾਰਨ 'ਆਪਹਿਂ' ਨਹੀਂ ਕਰਨਾ। ਇਸੇ ਤਰ੍ਹਾਂ 'ਤਾਹਿ' ਨੂੰ 'ਤਾਂਹਿ' ਨਹੀਂ ਉਚਾਰਨਾ। 'ਅਗਨਤ' ਦਾ ਉਚਾਰਨ 'ਅ-ਗਨਤ' ਕਰਨਾ ਹੈ।

**ਪਦ ਅਰਥ:** ਗਤਿ=ਮਰਯਾਦਾ, ਅਵਸਥਾ। ਪਚਿ ਮਰੇ=ਥੱਕ ਟੁੱਟ ਕੇ ਹਾਰ ਗਏ। ਅਰੁ=ਅਤੇ। ਰਾਉ=ਰਾਜਾ। ਰੰਕ=ਕੰਗਾਲ। ਰੀਤੇ=ਖ਼ਾਲੀ, ਸਖਣੇ। ਸਖਨਾਵੈ=ਸਖਣੇ ਕਰ ਦਿੰਦਾ ਹੈ। ਬਿਵਹਾਰੇ=ਕਾਰ-ਵਿਹਾਰ। ਪਸਾਰੀ=ਖਿਲਾਰੀ। ਆਪਹਿ=ਆਪ ਹੀ। ਨਾਨਾ=ਕਈ ਤਰ੍ਹਾਂ ਦੇ। ਨਿਆਰਾ=ਵੱਖਰਾ। ਅਗਨਤ= ਗਿਣਤੀ-ਮਿਣਤੀ ਤੋਂ ਰਹਿਤ। ਅਪਾਰੁ=ਬੇਅੰਤ। ਨਿਰੰਜਨ= ਮਾਇਆ ਤੋਂ ਰਹਿਤ। ਜਿਹ=ਜਿਸ (ਹਰੀ) ਨੇ। ਚਰਨਿ ਤਾਹਿ= ਉਸ (ਪ੍ਰਭੂ) ਦੇ ਚਰਨਾਂ ਵਿਚ।

**ਅਰਥ :** (ਹੇ ਪ੍ਰਾਣੀ !) ਹਰੀ ਦੀ ਮਰਯਾਦਾ ਨੂੰ ਕੋਈ ਜੀਵ ਨਹੀਂ ਜਾਣ ਸਕਦਾ। ਜੋਗੀ, ਜਤੀ ਤਪੀ (ਅਤੇ ਹੋਰ) ਬਹੁਤ ਸਿਆਣੇ (ਲੋਕ) ਥੱਕ ਟੁੱਟ ਕੇ ਹਾਰ ਗਏ (ਪਰ ਉਹ ਹਰੀ ਦੀ ਮਰਯਾਦਾ ਨਹੀਂ ਦਸ ਸਕੇ)।੧। ਰਹਾਉ।

(ਉਹ ਹਰੀ) ਇਕ ਛਿਨ ਵਿਚ ਕੰਗਾਲ ਨੂੰ ਰਾਜਾ ਬਣਾ ਦਿੰਦਾ ਹੈ ਤੇ ਰਾਜੇ ਨੂੰ ਕੰਗਾਲ ਕਰ ਦਿੰਦਾ ਹੈ। ਸਖਣਿਆਂ ਨੂੰ ਭਰ ਦਿੰਦਾ ਹੈ (ਤੇ) ਭਰਿਆਂ ਨੂੰ ਸਖਣਾ ਕਰ ਦਿੰਦਾ ਹੈ, ਇਹ ਉਸ ਦਾ ਕਰ-ਵਿਹਾਰ ਹੈ।੧।

(ਹੇ ਭਾਈ! ਉਸ ਹਰੀ ਨੇ) ਆਪਣੀ ਮਾਇਆ ਆਪ ਹੀ ਖਿਲਾਰੀ ਹੋਈ ਹੈ (ਅਤੇ) ਆਪ ਹੀ (ਉਸ ਨੂੰ) ਵੇਖਣ ਵਾਲਾ ਹੈ।

ਕਈ ਤਰ੍ਹਾਂ ਦੇ ਰੰਗ ਧਾਰਦਾ ਹੈ (ਬਹੁਤੇ ਰੰਗਾਂ ਵਾਲਾ ਹੋਣ ਦੇ ਬਾਵਜੂਦ) ਆਪ ਸਭ ਤੋਂ ਵੱਖਰਾ ਰਹਿੰਦਾ ਹੈ।੨।

ਉਹ ਗਿਣਤੀ ਤੋਂ ਰਹਿਤ, ਪਾਰ ਤੋਂ ਰਹਿਤ, ਲਖਤਾ ਤੋਂ ਰਹਿਤ ਅਤੇ ਮਾਇਆ ਤੋਂ ਰਹਿਤ ਹੈ ਜਿਸ ਨੇ ਸਾਰੇ ਸੰਸਾਰ ਨੂੰ ਭਰਮਾਇਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪ੍ਰਾਣੀ! (ਅਸਾਂ) ਸਾਰੇ ਭਰਮਾਂ ਨੂੰ ਤਿਆਗ ਕੇ ਉਸ (ਪ੍ਰਭੂ ਦੇ) ਚਰਨਾ ਵਿਚ ਆਪਣ ਚਿਤ ਜੋੜਿਆ ਹੈ।੩।੧।੨।

## ਸੋਰਠਿ ਮਹਲਾ ੯

**੧ੴ ਸਤਿਗੁਰ ਪ੍ਰਸਾਦਿ ॥ ਰੇ ਮਨ! ਰਾਮ ਸਿਉ ਕਰਿ ਪ੍ਰੀਤਿ ॥ ਸ੍ਰਵਨ ਗੋਬਿੰਦ ਗੁਨੁ ਸੁਨਉ, ਅਰੁ ਗਾਉ ਰਸਨਾ ਗੀਤਿ ॥੧॥ ਰਹਾਉ॥ ਕਰਿ ਸਾਧ ਸੰਗਤਿ ਸਿਮਰੁ ਮਾਧੋ, ਹੋਹਿ ਪਤਿਤ ਪੁਨੀਤ ॥ ਕਾਲੁ ਬਿਆਲੁ ਜਿਉ ਪਰਿਓ ਡੋਲੈ, ਮੁਖੁ ਪਸਾਰੇ ਮੀਤ॥੧॥ ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ, ਸਮਝਿ ਰਾਖਉ ਚੀਤਿ ॥ ਕਹੈ ਨਾਨਕੁ ਰਾਮੁ ਭਜਿ ਲੈ, ਜਾਤੁ ਅਉਸਰੁ ਬੀਤ ॥੨॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਸੁਨਉਂ, ਹੋਹਿੰ, ਜਿਉਂ।

**ਪਦ ਅਰਥ:** ਸਿਉ=ਨਾਲ। ਸ੍ਰਵਨ=ਕੰਨਾ ਨਾਲ। ਸੁਨਉ=ਸੁਣੋ (ਦਰਪਣ ਵਿਚ 'ਸੁਨਉ' ਦੀ ਥਾਂ 'ਸੁਨਹੁ' ਰੂਪ ਅੰਕਿਤ ਹੈ)। ਗੀਤਿ=ਸਿਫਤ ਸਾਲਾਹ ਦੇ ਸ਼ਬਦ। ਹੋਹਿ=ਹੋ ਜਾਵੇਗਾ। ਕਾਲੁ=ਮੌਤ। ਬਿਆਲੁ=ਦਰਿੰਦਾ, ਫਾੜਨ ਵਾਲਾ ਜ਼ਾਲਮ ਜਾਨਵਰ। ਪਰਿਓ ਡੋਲੇ=ਫਿਰਦਾ ਪਿਆ ਹੈ। ਮੁਖੁ=ਮੂੰਹ। ਪਸਾਰੇ=ਖਿਲਾਰ ਕੇ, ਖੋਲ੍ਹ ਕੇ। ਮੀਤ=ਹੇ ਮਿੱਤਰ!। ਆਜ ਕਾਲਿ=ਅਜ ਕਲ ਵਿਚ, ਭਾਵ ਛੇਤੀ ਹੀ। ਫੁਨਿ=ਫਿਰ। ਤੋਹਿ ਗ੍ਰਸਿ ਹੈ=ਤੈਨੂੰ ਪਕੜ ਲਏਗਾ ਭਾਵ ਖਾ ਜਾਵੇਗਾ। ਚੀਤਿ=ਚਿਤ ਵਿਚ। ਜਾਤੁ=ਜਾਂਦਾ ਹੈ। ਅਉਸਰੁ= ਸਮਾਂ। ਬੀਤ=ਬੀਤਦਾ, ਗੁਜ਼ਰਦਾ।

**ਅਰਥ :** ਹੇ (ਮੇਰੇ) ਮਨ ! (ਤੂੰ ਵਿਆਪਕ) ਰਾਮ ਨਾਲ ਪ੍ਰੀਤੀ ਕਰ। ਕੰਨਾ ਨਾਲ (ਉਸ) ਗੋਬਿੰਦ ਦੇ ਗੁਣ ਸੁਣ ਅਤੇ ਰਸਨਾ ਨਾਲ (ਉਸ ਪ੍ਰਭੂ ਦੀ ਸਿਫਤ ਸਾਲਾਹ ਵਾਲੇ) ਸ਼ਬਦ ਗਾਇਨ ਕਰ।੧। ਰਹਾਉ।

(ਹੇ ਮਨ !) ਸਾਧੂ (ਜਨਾ ਦੀ) ਸੰਗਤ ਕਰ (ਅਤੇ) ਪਰਮਾਤਮਾ ਨੂੰ ਸਿਮਰ, (ਸਿਮਰਨ ਦੀ ਬਰਕਤ ਨਾਲ) ਪਾਪੀ ਤੋਂ ਪਵਿਤਰ ਹੋ ਜਾਵੇਂਗਾ। ਹੇ ਮਿੱਤਰ ! ਦਰਿੰਦੇ ਜਾਨਵਰ ਦੀ ਤਰ੍ਹਾਂ ਕਾਲ (ਤੇਰੇ ਸਿਰ ਦੇ ਦੁਆਲੇ) ਪਿਆ ਫਿਰਦਾ ਹੈ (ਅਤੇ ਉਸ ਮੌਤ ਨੇ ਆਪਣਾ) ਮੂੰਹ ਖੋਲ੍ਹ ਕੇ ਰਖਿਆ ਹੋਇਆ ਹੈ।੧।

(ਹੇ ਮਿੱਤਰ ! ਇਹ ਗਲ਼) ਚਿਤ ਵਿਚ ਸਮਝ ਲੈ ਕਿ ਅਜ ਜਾਂ ਕਲ (ਤੈਨੂੰ ਭੀ ਕਾਲ) ਪਕੜ ਲਵੇਗਾ। ਨਾਨਕ (ਤੈਨੂੰ) ਕਹਿੰਦਾ ਹੈ ਕਿ (ਤੂੰ) ਰਾਮ-ਨਾਮ ਸਿਮਰ ਲੈ (ਇਹ ਮਨੁੱਖਾ ਜਨਮ ਜੋ ਸਿਮਰਨ ਦਾ) ਸਮਾਂ (ਤੈਨੂੰ ਮਿਲਿਆ ਹੈ ਇਹ) ਬੀਤਦਾ ਜਾ ਰਿਹਾ ਹੈ।੨।੧।

**ਸੋਰਠਿ ਮਹਲਾ ੯ ॥ ਮਨ ਕੀ, ਮਨ ਹੀ ਮਾਹਿ ਰਹੀ ॥ ਨਾ ਹਰਿ ਭਜੇ ਨ ਤੀਰਥ ਸੇਵੇ, ਚੋਟੀ ਕਾਲਿ ਗਹੀ ॥੧॥ ਰਹਾਉ॥ ਦਾਰਾ ਮੀਤ ਪੂਤ ਰਥ ਸੰਪਤਿ, ਧਨ ਪੂਰਨ ਸਭੁ ਮਹੀ ॥ ਅਵਰ ਸਗਲ ਮਿਥਿਆ ਏ ਜਾਨਉ, ਭਜਨੁ ਰਾਮ ਕੋ ਸਹੀ ॥੧॥ ਫਿਰਤ ਫਿਰਤ ਬਹੁਤੇ ਜੁਗ ਹਾਰਿਓ, ਮਾਨਸ ਦੇਹ ਲਹੀ ॥ ਨਾਨਕ ਕਹਤ ਮਿਲਨ ਕੀ ਬਰੀਆ, ਸਿਮਰਤ ਕਹਾ ਨਹੀ ॥੨॥੨॥**

**ਪਦ ਅਰਥ :** ਮਨ ਕੀ=ਮਨ ਦੀ (ਮਨਸਾ, ਇੱਛਾ)। ਮਾਹਿ=ਵਿਚ। ਨਾ ਹਰਿ ਭਜੇ=ਨਾ (ਘਰ ਬੈਠ ਕੇ) ਹਰੀ ਦਾ ਭਜਨ ਕੀਤਾ। ਨ ਤੀਰਥ ਸੇਵੇ=ਨਾ ਤੀਰਥਾਂ ਦੇ (ਦਰਸ਼ਨ ਤੇ ਸੰਤ ਜਨ) ਸੇਵਨ ਕੀਤੇ। ਚੋਟੀ=ਬੋਦੀ। ਕਾਲਿ=ਮੌਤ ਨ। ਗਹੀ=ਫੜ ਲਈ। ਦਾਰਾ=ਇਸਤਰੀ। ਮੀਤ=ਮਿੱਤਰ। ਪੂਤ=ਪੁੱਤਰ। ਰਥ=ਗੱਡੇ।

ਸੰਪਤ=ਮਾਲ ਅਸਬਾਬ। ਧਨ=ਦੌਲਤ। ਮਹੀ=ਧਰਤੀ, ਜਾਇਦਾਦ। ਮਿਥਿਆ=ਝੂਠਾ, ਨਾਸ਼ਵੰਤ। ਜਾਨਉ=ਜਾਣੋ (ਦਰਪਣ ਵਿਚ 'ਜਾਨਹੁ' ਸਰੂਪ ਦਰਜ ਹੈ)। ਸਹੀ=ਠੀਕ, ਸਤਿ ਹੈ। ਫਿਰਤ=ਫਿਰਦਿਆਂ ਫਿਰਦਿਆਂ। ਹਾਰਿਓ=ਥੱਕ ਗਿਆ। ਦੇਹ ਲਹੀ=ਦੇਹੀ ਲੱਭੀ। ਕਹਤ=ਕਹਿੰਦਾ ਹੈ। ਬਰੀਆ=ਵਾਰੀ।

**ਅਰਥ :** (ਹੇ ਭਾਈ !) ਮਨ ਦੀ (ਇਛਾ) ਮਨ ਵਿਚ ਰਹਿ ਗਈ (ਭਾਵ ਪੂਰੀ ਨਾ ਹੋਈ)। ਨਾ (ਘਰ ਬੈਠ ਕੇ) ਹਰੀ ਦਾ ਭਜਨ ਕੀਤਾ, ਨਾ ਤੀਰਥਾਂ ਦੇ (ਦਰਸ਼ਨ ਤੇ ਸੰਤ ਜਨਾ ਦੇ ਚਰਨ) ਸੇਵਨ ਕੀਤੇ, ਮੌਤ ਨੇ ਆ ਕੇ ਬੋਦੀ ਫੜ ਲਈ।੧।ਰਹਾਉ।

(ਹੇ ਭਾਈ !) ਇਸਤਰੀ, ਮਿੱਤਰ, ਪੁਤਰ, ਗੱਡੇ, ਮਾਲ ਅਸਬਾਬ, ਦੌਲਤ, ਸਾਰੀ ਧਰਤੀ (ਜਾਇਦਾਦ) ਹੋਰ ਸਭ ਕੁਝ ਨਾਸ਼ਵੰਤ ਸਮਝ, ਕੇਵਲ ਰਾਮ ਦਾ ਭਜਨ (ਹੀ ਇਕ) ਸਹੀ (ਭਾਵ ਸਤਿ ਵਸਤੂ) ਹੈ।੧।

(ਹੇ ਭਾਈ !) ਬਹੁਤੇ ਜੁਗ ਫਿਰਦਿਆਂ ਫਿਰਦਿਆਂ (ਤੂੰ) ਥੱਕ ਗਿਆ (ਅਤੇ ਇਹ) ਮਨੁੱਖਾ ਦੇਹੀ (ਤੈਨੂੰ) ਲਭੀ (ਭਾਵ ਪ੍ਰਾਪਤ ਹੋਈ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਇਹ ਮਨੁੱਖਾ ਜਨਮ ਤੇਰੇ) ਮਿਲਣ ਦੀ ਵਾਰੀ ਹੈ, (ਹੁਣ ਤੂੰ ਪ੍ਰਭੂ ਨੂੰ) ਕਿਉਂ ਨਹੀਂ ਸਿਮਰਦਾ? (ਭਾਵ ਸਿਮਰਨ ਕਰ ਲੈ)।੨।੨।

**ਸੋਰਠਿ ਮਹਲਾ ੯ ॥ ਮਨ ਰੇ, ਕਉਨੁ ਕੁਮਤਿ ਤੈ ਲੀਨੀ ॥ ਪਰ ਦਾਰਾ ਨਿੰਦਿਆ ਰਸਿ ਰਚਿਓ, ਰਾਮ ਭਗਤਿ ਨਹੀ ਕੀਨੀ ॥੧॥ਰਹਾਉ॥ ਮੁਕਤਿ ਪੰਥੁ ਜਾਨਿਓ ਤੈ ਨਾਹਿਨ, ਧਨ ਜੋਰਨ ਕਉ ਧਾਇਆ ॥ ਅੰਤਿ ਸੰਗੁ ਕਾਹੂ ਨਹੀ ਦੀਨਾ, ਬਿਰਥਾ ਆਪੁ ਬੰਧਾਇਆ ॥੧॥ ਨਾ ਹਰਿ ਭਜਿਓ ਨਾ ਗੁਰ ਜਨੁ ਸੇਵਿਓ, ਨਹ ਉਪਜਿਓ ਕਛੁ ਗਿਆਨਾ ॥ ਘਟ ਹੀ ਮਾਹਿ ਨਿਰੰਜਨੁ ਤੇਰੈ, ਤੈ ਖੋਜਤ ਉਦਿਆਨਾ॥੨॥ ਬਹੁਤ**

**ਜਨਮ ਭਰਮਤ ਤੈ ਹਾਰਿਓ, ਅਸਥਿਰ ਮਤਿ ਨਹੀ ਪਾਈ ॥ ਮਾਨਸ ਦੇਹ ਪਾਇ ਪਦ ਹਰਿ ਭਜੁ, ਨਾਨਕ ਬਾਤ ਬਤਾਈ ॥੩॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਤੈਂ, ਕਾਹੂੰ, ਨਹੀਂ।

**ਪਦ ਅਰਥ:** ਕੁਮਤਿ=ਭੈੜੀ ਸਿਖਿਆ। ਪਰ ਦਾਰਾ=ਪਰਾਈ ਇਸਤ੍ਰੀ। ਰਚਿਓ=ਰਚਿਆ ਮਿਚਿਆ। ਮੁਕਤਿ=ਪੰਥ ਮੁਕਤੀ ਦਾ ਰਸਤਾ। ਨਾਹਿਨ=ਨਹੀਂ। ਧਨ=ਦੌਲਤ। ਜੋਰਨ ਕਉ=ਜੋੜਨ ਲਈ। ਧਾਇਓ=ਦੌੜਦਾ ਭਜਦਾ ਰਿਹਾ। ਬਿਰਥਾ=ਵਿਅਰਥ ਹੀ। ਆਪੁ= ਆਪਣੇ ਆਪ ਨੂੰ। ਭਜਿਓ=ਸਿਮਰਿਆ। ਗੁਰ ਜਨੁ=ਗੁਰੂ ਪੁਰਖ। ਉਦਿਆਨਾ=ਜੰਗਲਾਂ ਵਿਚ। ਬਾਤ ਬਤਾਈ=ਗਲ ਸਮਝਾਈ।

**ਅਰਥ :** ਹੇ ਮਨ ! ਤੂੰ ਕਿਹੜੀ ਭੈੜੀ ਸਿਖਿਆ ਲੈ ਲਈ। ਪਰਾਈ ਇਸਤਰੀ (ਪਰਾਈ) ਨਿੰਦਿਆ ਦੇ ਰਸ ਵਿਚ ਰਚਿਆ-ਮਿਚਿਆ ਰਹਿਆ (ਅਤੇ) ਪਰਮੇਸ਼ਰ ਦੀ ਭਗਤੀ ਨਹੀਂ ਕੀਤੀ ।੧।ਰਹਾਉ।

(ਹੇ ਮਨ !) ਤੂੰ ਮੁਕਤੀ ਦਾ ਰਸਤਾ ਨਹੀਂ ਜਾਣਿਆ, ਧਨ ਜੋੜਨ ਲਈ ਦੌੜਦਾ ਭਜਦਾ ਰਿਹਾ ਪਰ ਅੰਤ (ਸਮੇਂ) ਕਿਸੇ (ਚੀਜ਼) ਨੇ (ਤੇਰਾ) ਸਾਥ ਨਹੀਂ ਦਿੱਤਾ, ਆਪਣੇ ਆਪ ਨੂੰ (ਤੂੰ) ਵਿਅਰਥ ਹੀ (ਮੋਹ-ਮਾਇਆ ਵਿਚ) ਬੰਨ੍ਹਾ ਲਿਆ।੧।

(ਹੇ ਮਨ !) ਨਾ ਤੂੰ ਹਰੀ ਦਾ ਭਜਨ ਕੀਤਾ, ਨਾ ਗੁਰੂ ਪੁਰਖੁ ਦੀ ਸੇਵਾ ਕੀਤੀ (ਅਤੇ) ਨਾ ਹੀ (ਤੇਰੇ ਹਿਰਦੇ ਵਿਚ) ਕੁਝ (ਆਤਮਿਕ) ਗਿਆਨ ਪੈਦਾ ਹੋਇਆ। ਮਾਇਆ ਤੋਂ ਰਹਿਤ ਹਰੀ ਤੇਰੇ ਹਿਰਦੇ ਵਿਚ ਹੀ ਹੈ (ਪਰ) ਤੂੰ (ਉਸ ਨੂੰ) ਜੰਗਲ ਵਿਚ ਲਭਦਾ ਫਿਰਦਾ ਰਹਿਆ।੨।

(ਹੇ ਮਨ !) ਤੂੰ ਬਹੁਤ ਜਨਮ ਭਟਕਦਾ ਰਹਿਆ (ਇਹ ਜਨਮ ਮਾਨੋ ਜੂਏ ਵਿਚ) ਹਾਰ ਦਿੱਤਾ (ਪਰ) ਨਿਹਚਲ ਮਤਿ (ਜਿਸ ਨਾਲ ਜਨਮ ਮਰਨ ਦਾ ਗੇੜ ਮੁਕਦਾ ਹੈ ਹੁਣ ਤਕ) ਪ੍ਰਾਪਤ ਨਹੀਂ ਕੀਤੀ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ ! ਜੋ) ਗਲ (ਗੁਰੂ ਨੇ ਤੈਨੂੰ) ਸਮਝਾਈ ਹੈ (ਉਹ ਇਹ ਹੈ ਕਿ ਤੂੰ) ਮਨੁੱਖਾ ਜਨਮ ਦੀ ਪਦਵੀ ਪਾ ਕੇ ਹਰੀ ਦਾ ਭਜਨ ਕਰ।੪।੩।

**ਸੋਰਠਿ ਮਹਲਾ ੯ ॥ ਮਨ ਰੇ, ਪ੍ਰਭ ਕੀ ਸਰਨਿ ਬਿਚਾਰੋ ॥ ਜਿਹ ਸਿਮਰਤ ਗਨਕਾ ਸੀ ਉਧਰੀ, ਤਾ ਕੋ ਜਸੁ ਉਰਧਾਰੋ ॥੧॥ਰਹਾਉ॥ ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ, ਅਰੁ ਨਿਰਭੈ ਪਦੁ ਪਾਇਆ ॥ ਦੁਖ ਹਰਤਾ ਇਹ ਬਿਧਿ ਕੋ ਸੁਆਮੀ, ਤੈ ਕਾਹੇ ਬਿਸਰਾਇਆ ॥੧॥ ਜਬ ਹੀ ਸਰਨਿ ਗਹੀ ਕਿਰਪਾ ਨਿਧਿ, ਗਜ ਗਰਾਹ ਤੇ ਛੂਟਾ ॥ ਮਹਮਾ ਨਾਮ ਕਹਾ ਲਉ ਬਰਨਉ, ਰਾਮ ਕਹਤ ਬੰਧਨ ਤਿਹ ਤੂਟਾ ॥੨॥ ਅਜਾਮਲੁ ਪਾਪੀ ਜਗੁ ਜਾਨੈ, ਨਿਮਖ ਮਾਹਿ ਨਿਸਤਾਰਾ ॥ ਨਾਨਕ ਕਹਤ ਚੇਤ ਚਿੰਤਾਮਨਿ, ਤੈ ਭੀ ਉਤਰਹਿ ਪਾਰਾ ॥੩॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਬਰਨਉਂ, ਮਾਹਿਂ, ਤੈਂ, ਉਤਰਹਿਂ।

**ਪਦ ਅਰਥ :** ਗਨਕਾ=ਕੰਜਰੀ, ਵੇਸ਼ਵਾ (ਇਸ ਦੀ ਭੈੜੀ ਮਤਿ ਵਲ ਵੇਖ ਕੇ ਇਕ ਸਾਧੂ ਇਸ ਤੇ ਦਇਆਲ ਹੋਏ, ਇਸ ਨੂੰ ਰਾਮ ਨਾਮ ਜਪਣ ਵਾਲਾ ਤੋਤਾ ਦਿਤਾ। ਇਹ ਤੋਤੇ ਤੋਂ ਨਾਮ ਸੁਣ ਸੁਣ ਕੇ ਨਾਮ ਵਿਚ ਜੁੜ ਗਈ, ਜਿਸ ਦੇ ਫਲਸਰੂਪ ਬੈਕੁੰਠ ਵਿਚ ਪਹੁੰਚ ਗਈ), ਪੜ੍ਹੋ ਭਾ.ਗੁ. ਵਾਰ ੧੦-੨੧। ਸੀ=ਵਰਗੀ। ਧ੍ਰੂਅ=ਇਹ ਰਾਜਾ ਉਤਾਨਪਦ ਦਾ ਪੁੱਤਰ ਜੋ ਮਤਰੇਈ ਮਾਂ ਦੇ ਮਿਹਣੇ ਸੁਣ ਕੇ ਹਰੀ ਦੀ ਭਗਤੀ ਵਿਚ ਲਗ ਗਿਆ ਅਤੇ ਅਬਿਚਲ ਰਾਜ ਪ੍ਰਾਪਤ ਕੀਤਾ। ਇਹ ਬਿਧਿ ਕੋ=ਇਸ ਤਰ੍ਹਾਂ ਦਾ। ਗਜ ਗਰਾਹ=ਹਾਥੀ, ਤੰਦੂਆ ਇਕ ਗੰਧਰਵ ਕਿਸੇ ਰਿਖੀ ਦੇ ਸਰਾਪ ਨਾਲ ਹਾਥੀ ਬਣ ਗਿਆ ਸੀ। ਇਸ ਨੂੰ ਵਰੁਣ ਦੇ ਤਾਲਾਬ ਵਿਚ ਇਕ ਤੰਦੂਏ ਨੇ

ਆਪਣੀਆਂ ਤੰਦਾਂ ਵਿਚ ਲਪੇਟ ਲਿਆ ਸੀ। ਰਾਮ ਨਾਮ ਸਿਮਰਨ ਕਰਕੇ ਇਸ ਦਾ ਛੁਟਕਾਰਾ ਹੋਇਆ। ਕਹਾ ਲਉ=ਕਿਥੋਂ ਤੱਕ। ਬਰਨਉ=ਵਰਣਨ ਕਰਾਂ। ਤਿਹ=ਉਸ ਦਾ। ਅਜਾਮਲ=ਭਾਗਵਤ ਅਨੁਸਾਰ ਕਨੌਜ ਦਾ ਇਕ ਬ੍ਰਾਹਮਣ ਜੋ ਇਕ ਵੇਸ਼ਵਾ ਨਾਲ ਰਹਿੰਦਾ ਸੀ। ਪੁੱਤਰ ਦਾ ਨਾਉ ਨਾਰਾਇਣ ਰਖਣ ਤੇ ਨਾਰਾਇਣ ਦਾ ਨਾਮ ਜਪਣ ਲਗ ਗਿਆ, ਜਿਸ ਕਰਕੇ ਇਸ ਦਾ ਉਧਾਰ ਹੋ ਗਿਆ, ਵੇਖੋ ਭਾ.ਗੁ. ਵਾਰ ੧੦-੨੦। ਚਿੰਤਾਮਣਿ=ਉਹ ਮਣੀ ਜਿਸ ਦੇ ਖਿਆਲ ਕਰਨ ਨਾਲ ਮੂੰਹ ਮੰਗੀ ਵਸਤੂ ਮਿਲਦੀ ਹੈ। ਉਤਰਹਿ ਪਾਰਾ=ਪਾਰ ਹੋ ਜਾਵੇਗਾ।

**ਅਰਥ :** ਹੇ ਮਨ ! ਪ੍ਰਭੂ ਦੀ ਸ਼ਰਨ ਵਿਚ (ਰਹਿ ਕੇ ਪ੍ਰਭੂ ਦੀ ਬਾਣੀ ਦਾ) ਵੀਚਾਰ ਕਰ। ਜਿਸ (ਪ੍ਰਭੂ) ਦੇ ਸਿਮਰਨ ਨਾਲ ਗਨਕਾ (ਕੰਜਰੀ) ਵਰਗੀ (ਪਾਪਣ) ਤਰ ਗਈ, (ਤੂੰ ਭੀ) ਉਸ (ਪਰਮੇਸ਼ਰ) ਦਾ ਜਸ (ਆਪਣੇ) ਹਿਰਦੇ ਵਿਚ ਵਸਾ ਲੈ।੧।ਰਹਾਉ।

(ਹੇ ਮਨ !) ਜਿਸ (ਪ੍ਰਭੂ ਦੇ) ਸਿਮਰਨ ਨਾਲ ਧ੍ਰੂਅ (ਭਗਤ) ਅਟਲ ਪਦਵੀ (ਨੂੰ ਪ੍ਰਾਪਤ) ਹੋਇਆ ਅਤੇ ਨਿਡਰਤਾ ਵਾਲਾ ਪਦ ਪ੍ਰਾਪਤ ਕੀਤਾ, ਇਸ ਤਰ੍ਹਾਂ ਦੁਖ ਦੂਰ ਕਰਨ ਵਾਲਾ (ਜੋ) ਮਾਲਕ ਹੈ (ਉਸ ਨੂੰ) ਤੂੰ ਕਿਉਂ ਵਿਸਾਰ ਦਿੱਤਾ?।੧।

(ਹੇ ਮਨ !) ਜਦੋਂ ਹਾਥੀ ਨੇ ਕਿਰਪਾ ਦੇ ਖਜ਼ਾਨੇ ਪ੍ਰਭੂ ਦੀ ਸ਼ਰਨ ਲਈ (ਤਾਂ ਉਹ ਤੁਰੰਤ ਹੀ ਤੰਦੂਏ ਦੀ) ਪਕੜ ਤੋਂ ਛੁੱਟ ਗਿਆ। (ਹੇ ਭਾਈ ! ਮੈਂ ਪਰਮੇਸ਼ਰ ਦੇ) ਨਾਮ ਦੀ ਕਿਥੋਂ ਤੱਕ ਉਪਮਾ ਵਰਣਨ ਕਰਾਂ, (ਜਿਸ) ਪ੍ਰਭੂ ਦਾ ਨਾਮ ਲੈਂਦਿਆਂ ਹੀ (ਹਾਥੀ ਦੇ) ਬੰਧਨ ਟੁੱਟ ਗਏ।੨।

(ਹੇ ਮਨ !) ਅਜਾਮਲ ਪਾਪੀ ਜਿਸ ਨੂੰ ਸਾਰਾ ਜਗਤ ਜਾਣਦਾ ਹੈ (ਉਸ ਦਾ) ਇਕ ਛਿਨ ਵਿਚ ਪਾਰ ਉਤਾਰਾ ਹੋ ਗਿਆ। ਨਾਨਕ (ਦਾਸ) ਕਹਿੰਦਾ ਹੈ ਕਿ (ਹੇ ਮਨੁੱਖ ! ਤੂੰ ਉਸ) ਮੂੰਹ ਮੰਗੀ ਮੁਰਾਦ ਦੇਣ ਵਾਲੇ (ਪ੍ਰਭੂ ਨੂੰ) ਯਾਦ ਕਰ, ਤੂੰ ਭੀ (ਇਸ ਸੰਸਾਰ ਸਾਗਰ ਤੋਂ) ਪਾਰ ਹੋ ਜਾਏਂਗਾ।੩।੪।

**ਸੋਰਠਿ ਮਹਲਾ ੯ ॥ ਪ੍ਰਾਨੀ ਕਉਨੁ ਉਪਾਉ ਕਰੈ ॥ ਜਾ ਤੇ ਭਗਤਿ ਰਾਮ ਕੀ ਪਾਵੈ, ਜਮ ਕੋ ਤ੍ਰਾਸੁ ਹਰੈ ॥੧॥ਰਹਾਉ॥ ਕਉਨੁ ਕਰਮ ਬਿਦਿਆ ਕਹੁ ਕੈਸੀ, ਧਰਮੁ ਕਉਨੁ ਫੁਨਿ ਕਰਈ ॥ ਕਉਨੁ ਨਾਮੁ ਗੁਰ ਜਾ ਕੈ ਸਿਮਰੈ, ਭਵ ਸਾਗਰ ਕਉ ਤਰਈ ॥੧॥ ਕਲ ਮੈ ਏਕੁ ਨਾਮੁ ਕਿਰਪਾ ਨਿਧਿ, ਜਾਹਿ ਜਪੈ ਗਤਿ ਪਾਵੈ ॥ ਅਉਰ ਧਰਮ ਤਾ ਕੈ ਸਮਿ ਨਾਹਨਿ, ਇਹ ਬਿਧਿ ਬੇਦੁ ਬਤਾਵੈ ॥੨॥ ਸੁਖੁ ਦੁਖੁ ਰਹਤ, ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ ॥ ਸੋ ਤੁਮ ਹੀ ਮਹਿ ਬਸੈ ਨਿਰੰਤਰਿ, ਨਾਨਕ ਦਰਪਨਿ ਨਿਆਈ ॥੩॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਗੁਸਾਈਂ, ਮਹਿਂ, ਨਿਆਈਂ।

**ਪਦ ਅਰਥ:** ਉਪਾਉ=ਯਤਨ। ਤ੍ਰਾਸੁ=ਡਰ। ਹਰੈ=ਦੂਰ ਹੋ ਜਾਏ। ਫੁਨਿ=ਫਿਰ। ਤਰਈ=ਤਰ ਜਾਵੇ। ਕਲ ਮੈ=ਕਲਜੁਗ ਵਿਚ। ਕਿਰਪਾ ਨਿਧਿ=ਕਿਰਪਾ ਦਾ ਖ਼ਜ਼ਾਨਾ। ਜਾਹਿ=ਜਿਸਨੂੰ। ਗਤਿ=ਉਚੀ ਆਤਮਿਕ ਅਵਸਥਾ (ਭਾਵ ਮੁਕਤੀ)। ਸਮਿ= ਬਰਾਬਰ। ਨਾਹਨਿ=ਨਹੀਂ ਹਨ। ਇਹ ਬਿਧਿ=ਇਸ ਤਰ੍ਹਾਂ। ਨਿਰਲੇਪੀ=ਨਿਆਰਾ। ਗੁਸਾਈ=ਧਰਤੀ ਦਾ ਮਾਲਕ। ਨਿਰੰਤਰ= ਇਕ ਰਸ। ਦਰਪਨਿ=ਸ਼ੀਸ਼ੇ ਵਿਚ।

**ਅਰਥ :** (ਹੇ ਗੁਰਦੇਵ!) ਮਨੁੱਖ ਕਿਹੜਾ ਯਤਨ (ਹੀਲਾ) ਕਰੇ ਜਿਸ ਨਾਲ (ਇਹ) ਰਾਮ ਦੀ ਭਗਤੀ ਪਾ ਸਕੇ (ਅਤੇ) ਜਮ ਦਾ ਡਰ (ਇਸ ਤੋਂ) ਦੂਰ ਹੋ ਜਾਏ?।੧।ਰਹਾਉ।

(ਹੇ ਭਾਈ!) ਕਲਿਜੁਗ ਵਿਚ ਕਿਰਪਾ ਦੇ ਖ਼ਜ਼ਾਨੇ ਪ੍ਰਭੂ ਦਾ ਇਕ ਨਾਮ ਹੈ ਜਿਸ ਦੇ ਜਪਣ ਨਾਲ ਮੁਕਤੀ ਪਾਈ ਜਾ ਸਕਦੀ ਹੈ। ਹੋਰ ਧਰਮ ਉਸ (ਨਾਮ) ਦੇ ਬਰਾਬਰ ਨਹੀਂ ਹਨ, ਵੇਦ ਭੀ (ਮੁਕਤੀ ਦੀ) ਇਹੋ ਬਿਧੀ ਦਸਦਾ ਹੈ।੨।

(ਹੇ ਭਾਈ !) ਜਿਸ ਨੂੰ ਧਰਤੀ ਦਾ ਮਾਲਕ ਕਿਹਾ ਜਾਂਦਾ ਹੈ

(ਉਹ) ਸੁਖ ਦੁਖ (ਦੋਹਾਂ ਤੋਂ) ਨਿਆਰਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਪਰਮੇਸ਼ਰ) ਸਦਾ ਤੇਰੇ ਅੰਦਰ ਇਕ ਰਸ ਵਸ ਰਿਹਾ ਹੈ (ਜਿਵੇਂ) ਸ਼ੀਸ਼ੇ ਵਿਚ ਛਾਇਆ (ਵਸਦੀ ਹੈ। ਇਸ ਲਈ ਹੇ ਭਾਈ ! ਤੂੰ ਉਸਦਾ ਭਜਨ ਕਰ)।੩।੫।

**ਸੋਰਠਿ ਮਹਲਾ ੯ ॥ ਮਾਈ, ਮੈ ਕਿਹਿ ਬਿਧਿ ਲਖਉ ਗੁਸਾਈ ॥ ਮਹਾ ਮੋਹ ਅਗਿਆਨਿ ਤਿਮਰਿ, ਮੋ ਮਨੁ ਰਹਿਓ ਉਰਝਾਈ ॥੧॥ਰਹਾਉ॥ ਸਗਲ ਜਨਮ ਭਰਮ ਹੀ ਭਰਮ ਖੋਇਓ, ਨਹ ਅਸਥਿਰੁ* ਮਤਿ ਪਾਈ ॥ ਬਿਖਿਆਸਕਤ ਰਹਿਓ ਨਿਸਿ ਬਾਸੁਰ, ਨਹ ਛੂਟੀ ਅਧਮਾਈ ॥੧॥ ਸਾਧਸੰਗੁ ਕਬਹੂ ਨਹੀ ਕੀਨਾ, ਨਹ ਕੀਰਤਿ ਪ੍ਰਭ ਗਾਈ ॥ ਜਨ ਨਾਨਕ ਮੈ ਨਾਹਿ ਕੋਊ ਗੁਨੁ, ਰਾਖਿ ਲੇਹੁ ਸਰਨਾਈ ॥੨॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਲਖਉਂ, ਗੁਸਾਂਈਂ, ਮਹਾਂ, ਨਹਂ, ਨਹੀਂ, ਨਾਹਿਂ।

**ਪਦ ਅਰਥ :** ਕਿਹਿ ਬਿਧਿ=ਕਿਸ ਤਰੀਕੇ ਨਾਲ। ਲਖਉ= ਲਖਾਂ, ਜਾਣਾਂ-ਪਛਾਣਾਂ। ਮਹਾ ਮੋਹ=ਗੂੜ੍ਹਾ ਮੋਹ। ਤਿਮਰਿ= (ਅਗਿਆਨਿ ਦੇ ਹਨੇਰੇ) ਵਿਚ। ਮੈ ਮਨੁ=ਮੇਰਾ ਮਨ। ਰਹਿਓ ਉਰਝਾਈ=ਫਸਿਆ ਪਿਆ ਹੈ। ਭਰਮ ਹੀ ਭਰਮ=ਨਿਰੋਲ ਭਟਕਣਾ ਵਿਚ। ਖੋਇਓ=ਗਵਾਇਆ, ਜ਼ਾਇਆ ਕੀਤਾ। ਅਸਥਿਰ=ਅਡੋਲ। ਬਿਖਿਆਸਕਤ=ਵਿਸ਼ਿਆਂ ਦੀ ਆਸ਼ਕੀ (ਲਿਵਲੀਨਤਾ)। ਨਿਸ ਬਾਸੁਰ=ਰਾਤ ਦਿਨ। ਅਧਮਾਈ= ਨੀਚਤਾਈ। ਕੀਰਤਿ=ਵਡਿਆਈ। ਮੈ=ਮੇਰੇ ਵਿਚ।

**ਅਰਥ :** ਹੇ ਮਾਂ! ਮੈਂ ਕਿਸ ਤਰੀਕੇ ਨਾਲ ਧਰਤੀ ਦੇ ਮਾਲਕ (ਪ੍ਰਭੂ) ਨੂੰ ਜਾਣਾਂ-ਪਛਾਣਾਂ? ਮੇਰਾ ਮਨ ਗੂੜੇ ਮੋਹ ਦੇ ਅਗਿਆਨ ਹਨੇਰੇ ਵਿਚ ਫਸਿਆ ਪਿਆ ਹੈ।੧।ਰਹਾਉ।

(ਹੇ ਮਾਂ!) ਮੈਂ ਸਾਰਾ ਜਨਮ ਭਰਮ ਦੀ ਭਟਕਣਾ ਵਿਚ ਪਿਆਂ ਹੀ ਗੁਆ ਦਿੱਤਾ (ਅਤੇ) ਸਦਾ ਥਿਰ ਰਹਿਣ ਵਾਲੀ ਅਡੋਲ ਮਤਿ ਨਾ ਪ੍ਰਾਪਤ ਕਰ ਸਕਿਆ। ਦਿਨ ਰਾਤ ਮਾਇਆ ਦੇ ਵਿਸ਼ਿਆਂ ਵਿਚ ਲੀਨ ਰਹਿਆ (ਅਤੇ) ਮੇਰੀ ਨੀਚਤਾਈ ਨਾ ਛੁਟੀ (ਭਾਵ ਬੇਹਯਾਈ ਪਰੇ ਨਾ ਹੋਈ)।੧।

(ਹੇ ਪ੍ਰਭੂ ! ਮੈਂ) ਸਾਧ ਸੰਗ ਕਦੇ ਵੀ ਨਹੀਂ ਕੀਤਾ (ਅਤੇ) ਨਾ (ਤੈਂ) ਪ੍ਰਭੂ ਦੀ ਉਸਤਤਿ ਗਾਇਨ ਕੀਤੀ ਹੈ। ਦਾਸ ਨਾਨਕ (ਆਖਦਾ ਹੈ ਕਿ) ਮੇਰੇ ਵਿਚ ਕੋਈ ਗੁਣ ਨਹੀਂ ਹੈ, (ਕਿਰਪਾ ਕਰਕੇ ਮੈਨੂੰ ਆਪਣੀ) ਸ਼ਰਨ ਵਿਚ ਰਖ ਲਵੋ ਜੀ।੨।੬।

**ਸੋਰਠਿ ਮਹਲਾ ੯ ॥ ਮਾਈ ! ਮਨੁ ਮੇਰੋ ਬਸਿ ਨਾਹਿ ॥ ਨਿਸ ਬਾਸੁਰ ਬਿਖਿਅਨ ਕਉ ਧਾਵਤ, ਕਿਹਿ ਬਿਧਿ ਰੋਕਉ ਤਾਹਿ ॥੧॥ਰਹਾਉ॥ ਬੇਦ ਪੁਰਾਨ ਸਿਮ੍ਰਿਤਿ ਕੇ ਮਤਿ ਸੁਨਿ, ਨਿਮਖ ਨਹੀ ਏ ਬਸਾਵੈ ॥ ਪਰ ਧਨ ਪਰ ਦਾਰਾ ਸਿਉ ਰਚਿਓ, ਬਿਰਥਾ ਜਨਮੁ ਸਿਰਾਵੈ ॥੧॥ ਮਦਿ ਮਾਇਆ ਕੈ ਭਇਓ ਬਾਵਰੋ, ਸੂਝਤ ਨਹ ਕਛੁ ਗਿਆਨਾ ॥ ਘਟ ਹੀ ਭੀਤਰਿ ਬਸਤ ਨਿਰੰਜਨੁ, ਤਾ ਕੋ ਮਰਮੁ ਨ ਜਾਨਾ ॥੨॥ ਜਬ ਹੀ ਸਰਨਿ ਸਾਧ ਕੀ ਆਇਓ, ਦੁਰਮਤਿ ਸਗਲ ਬਿਨਾਸੀ ॥ ਤਬ ਨਾਨਕ ਚੇਤਿਓ ਚਿੰਤਾਮਨਿ, ਕਾਟੀ ਜਮ ਕੀ ਫਾਸੀ ॥੩॥੭॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹਿਂ, ਰੋਕਉਂ, ਤਾਹਿਂ, ਨਹੀਂ, ਸਿਉਂ, ਨਹਂ।

**ਪਦ ਅਰਥ:** ਬਸਿ=ਵਸ ਵਿਚ। ਨਿਸ=ਰਾਤ। ਬਾਸੁਰ= ਦਿਨ। ਬਿਖਿਅਨ ਕਉ=ਵਿਸ਼ਿਆਂ ਵਲ। ਧਾਵਤ= ਦੌੜਦਾ ਹੈ। ਕਿਹਿ ਬਿਧਿ=ਕਿਸ ਤਰੀਕੇ ਨਾਲ। ਰੋਕਉ=ਮੈਂ ਰੋਕ ਕੇ ਰੱਖਾਂ। ਤਾਹਿ=ਉਸ (ਮਨ) ਨੂੰ। ਮਤਿ=ਸਿਖਿਆ, ਉਪਦੇਸ਼। ਸੁਨਿ=ਸੁਣ ਕੇ। ਨਿਮਖ= ਛਿਨ ਭਰ। ਏ=ਇਹ। ਪਰ ਧਨ=ਪਰਾਇਆ ਧਨ (ਪਦਾਰਥ)। ਪਰ

ਦਾਰਾ=ਪਰਾਈ ਇਸਤਰੀ। ਸਿਰਾਵੈ=ਗੁਜ਼ਾਰ ਰਿਹਾ ਹੈ। ਮਦਿ= ਮਸਤੀ (ਨਸ਼ੇ) ਵਿਚ। ਬਾਵਰੋ=ਬਉਰਾ, ਪਾਗ਼ਲ। ਮਰਮੁ=ਭੇਦ। ਚਿੰਤਾਮਨਿ=ਚਿੰਤਾਮਣੀ ਮਨ ਬਾਂਛਤ ਫਲ ਦੇਣ ਵਾਲਾ (ਹਰੀ)।

**ਅਰਥ :** ਹੇ ਮਾਂ! ਮੇਰਾ ਮਨ (ਮੇਰੇ ਵਸ) ਵਿਚ ਨਹੀਂ ਹੈ। ਰਾਤ ਦਿਨ ਵਿਸ਼ਿਆਂ ਵਲ ਦੌੜਦਾ ਹੈ ਮੈਂ ਇਸ (ਮਨ) ਨੂੰ ਕਿਸ ਤਰੀਕੇ ਨਾਲ ਰੋਕਾਂ? (ਭਾਵ ਕਿਵੇਂ ਕਾਬੂ ਕਰਾਂ?)।੧।ਰਹਾਉ।

(ਹੇ ਮਾਂ!) ਵੇਦ, ਪੁਰਾਣ, ਸਿਮ੍ਰਿਤੀਆਂ ਦੇ (ਉਪਦੇਸ਼) ਸੁਣ ਕੇ ਇਹ (ਮਨ) ਰਤਾ ਭਰ ਭੀ (ਤੱਤ ਵਸਤੂ ਨੂੰ ਆਪਣੇ ਅੰਦਰ) ਨਹੀਂ ਵਸਾਉਂਦਾ। ਪਰਾਏ ਧਨ (ਪਦਾਰਥ), ਪਰਾਈ ਇਸਤ੍ਰੀ ਵਿਚ ਰਚਿਆ (ਮਸਤ) ਰਹਿੰਦਾ ਹੈ (ਅਤੇ ਆਪਣਾ) ਜਨਮ ਵਿਅਰਥ ਗੁਜ਼ਾਰ ਰਿਹਾ ਹੈ।੧।

(ਹੇ ਮਾਂ!) ਜਦੋਂ ਹੀ (ਇਹ ਮਨ) ਸਾਧੂ (ਸਤਿਗੁਰੂ) ਦੀ ਸ਼ਰਨ ਵਿਚ ਆ ਗਿਆ ਤਾਂ (ਇਸ ਦੀ) ਸਾਰੀ ਖੋਟੀ ਮਤਿ ਦੂਰ ਹੋ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਜੀਵ ਨੇ) ਮਨ ਬਾਂਛਤ ਫਲ ਦੇਣ ਵਾਲੇ ਪ੍ਰਭੂ ਨੂੰ ਯਾਦ ਕੀਤਾ (ਤਾਂ ਇਸ ਦੀ) ਜਮ ਦੀ ਫਾਹੀ ਕੱਟੀ ਗਈ।੩।੭।

**ਸੋਰਠਿ ਮਹਲਾ ੯ ॥ ਰੇ ਨਰ! ਇਹ ਸਾਚੀ ਜੀਅ ਧਾਰਿ ॥ ਸਗਲ ਜਗਤੁ ਹੈ ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ॥੧॥ਰਹਾਉ॥ ਬਾਰੂ ਭੀਤਿ ਬਨਾਈ ਰਚਿ ਪਚਿ, ਰਹਤ ਨਹੀ ਦਿਨ ਚਾਰਿ ॥ ਤੈਸੇ ਹੀ ਇਹ ਸੁਖ ਮਾਇਆ ਕੇ, ਉਰਝਿਓ ਕਹਾ ਗਵਾਰ ॥੧॥ ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ*, ਭਜਿ ਲੇ ਨਾਮੁ ਮੁਰਾਰਿ ॥ ਕਹੁ ਨਾਨਕ ਨਿਜ ਮਤੁ ਸਾਧਨ ਕਉ, ਭਾਖਿਓ ਤੋਹਿ ਪੁਕਾਰਿ ॥੨॥੮॥**

**ਪਦ ਅਰਥ :** ਜੀਅ=ਦਿਲ (ਅੰਦਰ)। ਧਾਰਿ=ਟਿਕਾ ਲੈ।

---

*ਸ਼ੁੱਧ ਸਰੂਪ 'ਨਾਹਿਨ' ਹੈ।

ਬਿਨਸਤ=ਨਾਸ਼ ਹੋਇਆਂ। ਬਾਰ=ਦੇਰ। ਬਾਰੂ=ਰੇਤ। ਭੀਤਿ= ਕੰਧ। ਰਚਿ ਪਚਿ=ਬਣਾ ਕੇ, ਲਿੰਬ ਪੋਚ ਕੇ। ਉਰਝਿਓ= ਉਲਝਿਆ ਹੋਇਆ ਹੈ। ਗਵਾਰ=ਹੇ ਮੂਰਖ!। ਨਾਹਿਨ=ਨਹੀਂ। ਮੁਰਾਰੀ= ਪਰਮਾਤਮਾ। ਨਿਜ ਮਤੁ=ਆਪਣਾ ਮਾਰਗ। ਸਾਧਨ ਕੋ= ਸਾਧਨ ਲਈ। ਭਾਖਿਓ=ਸੁਣਾ ਦਿਤਾ ਹੈ। ਪੁਕਾਰਿ=ਪੁਕਾਰ ਕੇ।

**ਅਰਥ :** ਹੇ ਮਨੁੱਖ ! ਇਹ (ਗਲ ਆਪਣੇ) ਦਿਲ ਅੰਦਰ ਪੱਕੀ ਟਿਕਾ ਲੈ। ਜਿਸ ਤਰ੍ਹਾਂ ਸੁਪਨਾ (ਝੂਠਾ) ਹੈ (ਉਸੇ ਤਰ੍ਹਾਂ ਹੀ ਇਹ) ਸਾਰਾ ਸੰਸਾਰ (ਨਾਸ਼ਵੰਤ) ਹੈ, (ਇਸ ਨੂੰ) ਨਾਸ਼ ਹੋਂਦਿਆਂ ਦੇਰ ਨਹੀਂ ਲਗਦੀ।੧।ਰਹਾਉ।

(ਜਿਵੇਂ ਕਿਸੇ ਮਨੁੱਖ ਨੇ) ਰੇਤ ਦੀ ਕੰਧ ਉਸਾਰ ਕੇ ਲਿੰਬ ਪੋਚ ਕੇ ਤਿਆਰ ਕੀਤੀ ਹੋਵੇ (ਉਹ ਕੰਧ) ਚਾਰ ਦਿਨ ਭੀ ਨਹੀਂ ਰਹਿੰਦੀ, ਉਸੇ ਤਰ੍ਹਾਂ ਹੀ ਇਹ ਮਾਇਆ ਦੇ ਸੁਖ ਭੀ (ਨਾਸ਼ਵੰਤ ਹਨ)। ਹੇ ਮੂਰਖ ! (ਤੂੰ ਇਹਨਾਂ ਸੁਖਾਂ ਵਿੱਚ) ਕਾਹਦੇ ਲਈ ਉਲਝਿਅ ਹੋਇਆ ਹੈਂ।੧।

(ਹੇ ਮੂਰਖ ਮਨੁੱਖ!) ਅਜੇ ਭੀ (ਤੇਰਾ) ਕੁਝ ਨਹੀਂ ਵਿਗੜਿਆ (ਤੂੰ ਸਮਝ ਅਤੇ) ਪਰਮਾਤਮਾ ਦਾ ਨਾਮ ਸਿਮਰ ਲੈ, (ਮੈਂ) ਤੈਨੂੰ ਆਪਣੀ ਮਤਿ ਸੋਧਣ ਲਈ ਪੁਕਾਰ (ਪੁਕਾਰ) ਕੇ ਆਖਿਆ (ਭਾਵ ਸਮਝਾਇਆ) ਹੈ।੨।੮।

**ਸੋਰਠਿ ਮਹਲਾ ੯ ॥ ਇਹ ਜਗਿ, ਮੀਤੁ ਨ ਦੇਖਿਓ ਕੋਈ ॥ ਸਗਲ ਜਗਤ ਅਪਨੈ ਸੁਖ ਲਾਗਿਓ, ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥ ਦਾਰਾ ਮੀਤ ਪੂਤ ਸਨਬੰਧੀ, ਸਗਰੇ ਧਨ ਸਿਉ ਲਾਗੇ ॥ ਜਬ ਹੀ ਨਿਰਧਨ ਦੇਖਿਓ ਨਰ ਕਉ, ਸੰਗੁ ਛਾਡਿ ਸਭ* ਭਾਗੇ ॥੧॥ ਕਹਉ ਕਹਾ ਯਿਆ ਮਨ ਬਉਰੇ ਕਉ, ਇਨ ਸਿਉ ਨੇਹੁ ਲਗਾਇਓ ॥ ਦੀਨਾਨਾਥ ਸਕਲ ਭੈ ਭੰਜਨ, ਜਸ ਤਾ ਕੋ**

---

*ਲਗਮਾਤਰੀ ਨੇਮਾਂ ਅਨੁਸਾਰ ਇਥੇ 'ਸਭ' ਅਤੇ 'ਭੈ ਭੰਜਨ' ਦੀ ਥਾਂ 'ਸਭਿ' ਅਤੇ 'ਭੈ ਭੰਜਨੁ' ਹੋਣਾ ਚਾਹੀਦਾ ਸੀ।

**ਬਿਸਰਾਇਓ ॥੨॥ ਸੁਆਨ ਪੂਛ ਜਿਉ ਭਇਓ ਨ ਸੂਧਉ, ਬਹੁਤੁ ਜਤਨੁ ਮੈ ਕੀਨਉ ॥ ਨਾਨਕ ਲਾਜ ਬਿਰਦ ਕੀ ਰਾਖਹੁ, ਨਾਮੁ ਤੁਹਾਰਉ ਲੀਨਉ ॥੩॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਕਹਉਂ, ਨੇਹੁਂ, ਮੈਂ, ਕੀਨਉਂ, ਲੀਨਉ।
**ਬਿੰਦੀ ਰਹਿਤ :** ਕਹਾ।

**ਪਦ ਅਰਥ :** ਜਗਿ=ਜਗਤ ਵਿਚ। ਦਾਰਾ=ਇਸਤਰੀ। ਸਿਉ=ਨਾਲ। ਕਹਉ ਕਹਾ=ਮੈਂ ਕੀ ਆਖਾਂ?। ਨੇਹੁ=ਪ੍ਰੇਮ। ਸੁਆਨ ਪੂਛ=ਕੁਤੇ ਦੀ ਪੂਛਲ। ਸੂਧੋ=ਸਿਧੀ।

**ਅਰਥ :** (ਹੇ ਭਾਈ! ਅਸਾਂ) ਇਸ ਜਗਤ ਵਿਚ ਕੋਈ (ਸੱਚਾ) ਮਿੱਤਰ ਨਹੀਂ ਵੇਖਿਆ। ਸਾਰਾ ਸੰਸਾਰ ਆਪਣੇ ਸੁਖ ਵਿਚ ਲਗਾ ਹੋਇਆ ਹੈ, ਦੁਖ ਵਿਚ ਕੋਈ (ਕਿਸੇ ਦਾ ਸਾਥੀ) ਨਹੀਂ ਹੁੰਦਾ।੧।ਰਹਾਉ।

(ਹੇ ਭਾਈ !) ਇਸਤਰੀ, ਮਿੱਤਰ ਪੁਤਰ ਸਾਕ-ਸਬੰਧੀ ਸਾਰੇ ਹੀ ਧਨ (ਮਾਇਆ) ਨਾਲ ਲਗੇ (ਭਾਵ ਜੁੜੇ) ਹੋਏ ਹਨ। ਜਦੋਂ (ਇਹਨਾਂ ਨੇ) ਮਨੁੱਖ ਨੂੰ ਧਨ-ਹੀਣ ਵੇਖਿਆ, (ਓਦੋਂ ਸਾਰੇ ਹੀ ਇਸ ਦਾ) ਸਾਥ ਛੱਡ ਕੇ ਦੌੜ ਗਏ।੧।

(ਹੇ ਭਾਈ!) ਮੈਂ ਇਸ ਪਾਗ਼ਲ ਮਨ ਨੂੰ ਕੀ ਆਖਾਂ, (ਇਸ ਨੇ) ਇਨ੍ਹਾਂ (ਝੂਠਿਆਂ ਮਨੁੱਖਾਂ) ਨਾਲ ਪਿਆਰ ਲਾਇਆ ਹੋਇਆ ਹੈ। ਜਿਹੜਾ (ਪ੍ਰਭੂ) ਗਰੀਬਾਂ ਦਾ ਮਾਲਕ ਹੈ, ਸਾਰੇ ਡਰ ਨਾਸ਼ ਕਰਨ ਵਾਲਾ ਹੈ, ਉਸ ਦਾ ਜਸ (ਇਸ ਨੇ) ਭੁਲਾ ਦਿੱਤਾ ਹੈ।੨।

(ਹੇ ਭਾਈ !) ਮੈਂ (ਮਨ ਨੂੰ ਸਮਝਾਉਣ ਦਾ) ਬਹੁਤ ਜਤਨ ਕੀਤਾ ਹੈ (ਪਰ ਇਹ ਸਮਝਦਾ ਹੀ ਨਹੀਂ। ਜਿਵੇਂ) ਕੁਤੇ ਦੀ ਪੂੰਛ ਸਿਧੀ ਨਹੀਂ ਹੁੰਦੀ (ਇਸੇ ਤਰ੍ਹਾਂ ਇਹ ਮਨ ਟੇਢਾ ਹੀ ਰਹਿੰਦਾ ਹੈ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਸੇਵਕ ਜਾਣ ਕੇ ਆਪਣੇ) ਬਿਰਦ ਦੀ ਲਾਜ ਰਖੋ (ਕਿਉਂਕਿ ਮੈਂ) ਤੁਹਾਡਾ ਹੀ ਨਾਮ

ਜਪ ਰਿਹਾ ਹਾਂ।੩।੯।

**ਸੋਰਿਠ ਮਹਲਾ ੯ ॥ ਮਨ ਰੇ! ਗਹਿਓ ਨ ਗੁਰ ਉਪਦੇਸੁ॥ ਕਹਾ ਭਇਓ ਜਉ ਮੂਡ ਮੁਡਾਇਓ, ਭਗਵਉ ਕੀਨੋ ਭੇਸੁ ॥੧॥ਰਹਾਉ॥ ਸਾਚ ਛਾਡਿ ਕੈ ਝੂਠਹ ਲਾਗਿਓ, ਜਨਮੁ ਅਕਾਰਥੁ ਖੋਇਓ ॥ ਕਰਿ ਪਰਪੰਚ ਉਦਰੁ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥ ਰਾਮ ਭਜਨ ਕੀ ਗਤਿ ਨਹੀ ਜਾਨੀ, ਮਾਇਆ ਹਾਥਿ ਬਿਕਾਨਾ ॥ ਉਰਝਿ ਰਹਿਓ ਬਿਖਿਅਨ ਸੰਗਿ ਬਉਰਾ, ਨਾਮੁ ਰਤਨੁ ਬਿਸਰਾਨਾ॥੨॥ ਰਹਿਓ ਅਚੇਤੁ ਨ ਚੇਤਿਓ ਗੋਬਿੰਦ, ਬਿਰਥਾ ਅਉਧ ਸਿਰਾਨੀ ॥ ਕਹੁ ਨਾਨਕ ਹਰਿ ਬਿਰਦੁ ਪਛਾਨਉ, ਭੂਲੇ ਸਦਾ ਪਰਾਨੀ ॥੩॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੂੰਡ, ਮੁੰਡਾਇਓ, ਝੂਠਹੰ, ਨਿਆਈਂ।

**ਬਿੰਦੀ ਰਹਿਤ :** ਕਹਾ।

**ਪਦ ਅਰਥ :** ਗਹਿਓ=ਫੜਿਆ, ਗ੍ਰਹਿਣ ਕੀਤਾ। ਕਹਾ ਭਇਓ=ਕੀ ਹੋਇਆ?। ਮੂਡ ਮੁਡਾਇਓ=ਸਿਰ ਮੁਨਵਾਇਆ। ਭਗਵਉ=ਗੇਰੂ ਰੰਗਾ। ਭੇਸੁ=ਵੇਸ, ਬਾਣਾ। ਝੂਠਹ=ਝੂਠੇ (ਪਦਾਰਥਾਂ) ਵਿਚ। ਅਕਾਰਥ=ਵਿਅਰਥ। ਖੋਇਓ=ਗੁਆ ਦਿੱਤਾ। ਕਰਿ ਪਰਪੰਚ=ਪਖੰਡ ਕਰਕੇ। ਉਦਰੁ ਨਿਜ=ਆਪਣਾ ਪੇਟ। ਪੋਖਿਓ= ਭਰਿਆ, ਪਾਲਿਆ। ਪਸੁ ਕੀ ਨਿਆਈ=ਪਸ਼ੂਆਂ ਵਾਂਗੂੰ। ਗਤਿ= ਜੁਗਤੀ। ਅਚੇਤੁ=ਗਾਫ਼ਲ, ਭੁਲਿਆ ਹੋਇਆ। ਅਉਧ ਸਿਰਾਨੀ= ਉਮਰ ਗੁਜ਼ਾਰ ਦਿਤੀ। ਬਿਰਦੁ= ਸੁਭਾਅ। ਪਰਾਨੀ=ਜੀਵ।

**ਅਰਥ :** ਹੇ ਮਨ ! (ਤੂੰ) ਗੁਰੂ ਦਾ ਉਪਦੇਸ਼ ਗ੍ਰਹਿਣ ਨਹੀਂ ਕੀਤਾ। ਕੀ ਹੋਇਆ ਜੇ (ਤੂੰ ਆਪਣਾ) ਸਿਰ ਮੁਨਵਾ ਲਿਆ (ਭਾਵ ਘੋਨ-ਮੋਨ ਕਰਾ ਲਿਆ ਅਤੇ) ਗੇਰੂ ਰੰਗਾ (ਸਾਧੂਆਂ ਵਾਲਾ) ਬਾਣਾ ਪਾ ਲਿਆ ।੧।ਰਹਾਉ।

(ਹੇ ਭਾਈ ! ਤੂੰ) ਸਚ ਨੂੰ ਛਡ ਕੇ ਝੂਠੇ (ਪਦਾਰਥਾਂ) ਵਿਚ ਲਗ ਗਿਆ (ਭਾਵ ਇਹਨਾਂ ਨਾਲ ਜੁੜਿਆ ਰਿਹਾ ਅਤੇ ਆਪਣਾ) ਅਮੋਲਕ ਜਨਮ ਵਿਅਰਥ ਗੁਆ ਲਿਆ। ਪਖੰਡ ਕਰਕੇ ਆਪਣਾ ਪੇਟ ਭਰਿਆ (ਅਤੇ) ਪਸ਼ੂਆਂ ਵਾਂਗੂ (ਖਾ ਕੇ) ਸੁਤਾ ਰਿਹਾ ।੧।

(ਹੇ ਭਾਈ ! ਇਸ ਮਨ ਨੇ) ਪਰਮਾਤਮਾ ਦੇ ਭਜਨ ਦੀ ਜੁਗਤੀ ਨਹੀਂ ਸਮਝੀ, ਮਾਇਆ ਦੇ ਹੱਥ ਵਿਚ ਵਿਕ ਗਿਆ (ਭਾਵ ਠਾਕੁਰ ਨੂੰ ਛੱਡ ਕੇ ਮਾਇਆ-ਦਾਸੀ ਦਾ ਗੁਲਾਮ ਬਣ ਗਿਆ)। ਪਾਗ਼ਲ (ਮਨੁੱਖ) ਵਿਸ਼ਿਆਂ ਵਿਚ ਫਸਿਆ ਰਿਹਾ (ਅਤੇ) ਨਾਮ ਰਤਨ ਭੁਲਾ ਦਿੱਤਾ।੨।

(ਇਹ ਜੀਵ ਭਗਵਾਨ ਦੇ ਭਜਨ ਵਲੋਂ) ਅਵੇਸਲਾ ਰਿਹਾ, ਪਰਮਾਤਮਾ ਨੂੰ ਯਾਦ ਨਹੀਂ ਕੀਤਾ (ਅਤੇ ਸਾਰੀ) ਉਮਰ ਵਿਅਰਥ ਗੁਜਾਰ ਦਿੱਤੀ। ਨਾਨਕ! (ਤੂੰ) ਆਖ (ਕਿ) ਹੇ ਹਰੀ ! (ਤੁਸੀਂ ਆਪਣਾ ਬਖ਼ਸ਼ਣ ਵਾਲਾ) ਬਿਰਦ ਪਛਾਣੋ, ਜੀਵ ਤਾਂ ਸਦਾ ਹੀ ਭੁਲੇ ਰਹਿੰਦੇ ਹਨ-"ਹਮਰੋ ਸਹਾਉ ਸਦਾ ਸਦ ਭੂਲਨ, ਤੁਮਰੋ ਬਿਰਦੁ ਪਤਿਤ ਉਧਰਨ"।੩।੧੦।

**ਸੋਰਠਿ ਮਹਲਾ ੯ ॥ ਜੋ ਨਰੁ, ਦੁਖ ਮੈ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ ॥੧॥ ਰਹਾਉ॥ ਨਹ ਨਿੰਦਿਆ ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ ॥ ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ ॥੧॥ ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸ ॥ ਕਾਮੁ ਕ੍ਰੋਧ ਜਿਹ ਪਰਸੈ ਨਾਹਿਨ, ਤਿਹ ਘਟਿ ਬ੍ਰਹਮੁ ਨਿਵਾਸਾ ॥੨॥ ਗੁਰ ਕਿਰਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ ॥ ਨਾਨਕ, ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ ॥੩॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿੰ, ਨਹੀਂ, ਨਹੰ, ਨਾਹਿੰ, ਸਿਉਂ, ਜਿਉਂ।

**ਪਦ ਅਰਥ :** ਨਹੀ ਮਾਨੈ=ਦੁਖ ਨਹੀਂ ਮੰਨਦਾ, ਮਹਿਸੂਸ ਨਹੀਂ ਕਰਦਾ। ਸੁਖ ਸਨੇਹੁ=ਸੁਖਾਂ ਦਾ ਹਿਤ ਪਿਆਰ। ਭੈ=ਡਰ। ਕੰਚਨ=ਸੋਨਾ। ਹਰਖ=ਖੁੱਸ਼ੀ। ਸੋਗ=ਗ਼ਮੀ। ਨਿਆਰਉ= ਨਿਰਲੇਪ। ਮਾਨੁ=ਆਦਰ। ਅਪਮਾਨਾ=ਨਿਰਾਦਰ। ਜਿਹ=ਜਿਸ। ਆਸਾ ਮਨਸਾ=ਇੱਛਾ ਤੇ ਖਾਹਿਸ਼ਾਂ। ਤਿਆਗੈ=ਛਡ ਦਿੰਦਾ ਹੈ। ਨਿਰਾਸਾ= ਆਸਾ ਤੋਂ ਰਹਿਤ। ਪਰਸੈ ਨਾਹਨਿ=ਛੋਹ ਨਹੀਂ ਸਕਦਾ। ਜੁਗਤਿ= ਜੀਵਨ ਜਾਚ। ਲੀਨ ਭਇਓ=ਸਮਾਅ ਜਾਂਦਾ ਹੈ। (ਨੋਟ-'ਨਾਹਨਿ' ਦੀ ਥਾਂ 'ਨਾਹਿਨ' ਹੀ ਸ਼ੁੱਧ ਪਾਠ ਹੈ)।

**ਅਰਥ :** (ਹੇ ਭਾਈ !) ਜਿਹੜਾ ਮਨੁੱਖ ਦੁਖ ਵਿਚ ਦੁਖ ਮਹਿਸੂਸ ਨਹੀਂ ਕਰਦਾ (ਭਾਵ ਡੋਲਦਾ ਨਹੀਂ, ਜਿਸ ਦੇ ਮਨ ਵਿਚ) ਸੁੱਖਾਂ ਨਾਲ ਹਿਤ ਨਹੀਂ, (ਕਿਸੇ ਪ੍ਰਕਾਰ ਦਾ) ਡਰ ਨਹੀਂ, (ਅਤੇ) ਸੋਨੇ ਨੂੰ ਮਿਟੀ ਸਮਝਦਾ ਹੈ (ਜਾਣੋ) ਉਸ ਦੇ ਹਿਰਦੇ ਵਿਚ (ਪੂਰਨ) ਬ੍ਰਹਮ ਦਾ ਨਿਵਾਸ ਹੈ।੧।ਰਹਾਉ।

(ਹੇ ਭਾਈ!) ਜਿਸ (ਮਨੁੱਖ ਦੇ ਹਿਰਦੇ ਅੰਦਰ) ਨਾਹ (ਕਿਸੇ ਦੀ) ਨਿੰਦਿਆ, (ਅਤੇ) ਨਾਹ (ਕਿਸੇ ਦੀ) ਵਡਿਆਈ ਹੈ (ਨਾਹ) ਲੋਭ, (ਨਾਹ) ਮੋਹ ਅਤੇ (ਨਾਹ) ਹੰਕਾਰ ਹੈ। (ਜੋ) ਖੁੱਸ਼ੀ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, ਨਾਹ ਆਦਰ (ਤੇ ਨਾਹ) ਨਿਰਾਦਰ (ਮਹਿਸੂਸ ਕਰਦਾ ਹੈ, ਭਾਵ ਇਹਨਾਂ ਤੋਂ ਬੇਪਰਵਾਹ ਹੈ), ਉਸ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਿਵਾਸ ਹੈ।੧।

(ਹੇ ਭਾਈ ! ਜਿਹੜਾ ਮਨ ਦੀ) ਇੱਛਾ ਤੇ ਕਾਮਨਾ ਸਭ ਕੁਝ ਛੱਡ ਦਿੰਦਾ ਹੈ, ਸੰਸਾਰ ਤੋਂ ਕੋਈ ਆਸ ਨਹੀਂ ਰਖਦਾ, ਕਾਮ, ਕ੍ਰੋਧ ਜਿਸ ਨੂੰ ਛੋਹ ਨਹੀਂ ਸਕਦੇ (ਭਾਵ ਵਿਕਾਰ ਆਪਣਾ ਅਸਰ ਨਹੀਂ ਪਾ ਸਕਦੇ) ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਿਵਾਸ (ਸਮਝੋ)।੨।

(ਹੇ ਭਾਈ !) ਜਿਸ ਮਨੁੱਖ ਉਤੇ ਗੁਰੂ ਨੇ ਕਿਰਪਾ ਕੀਤੀ ਹੈ ਉਸ ਨੇ ਇਹੋ (ਜਿਹੀ ਜੀਵਨ) ਜੁਗਤੀ ਸਮਝੀ ਹੈ। ਨਾਨਕ (ਗੁਰੂ ਜੀ

ਫੁਰਮਾਉਂਦੇ ਹਨ ਕਿ ਉਹ ਮਨੁੱਖ) ਪ੍ਰਿਥਵੀ ਦੇ ਮਾਲਕ ਵਿਚ (ਇਸ ਤਰ੍ਹਾਂ) ਸਮਾਅ ਜਾਂਦਾ ਹੈ (ਭਾਵ ਅਭੇਦ ਹੋ ਜਾਂਦਾ ਹੈ) ਜਿਸ ਤਰ੍ਹਾਂ ਪਾਣੀ ਨਾਲ ਪਾਣੀ (ਮਿਲ ਜਾਂਦਾ ਹੈ)।੩।੧੧।

**ਸੋਰਠਿ ਮਹਲਾ ੯ ॥ ਪ੍ਰੀਤਮ ! ਜਾਨਿ ਲੇਹੁ ਮਨ ਮਾਹੀ ॥ ਅਪਨੇ ਸੁਖ ਸਿਉ ਹੀ ਜਗੁ ਫਾਂਧਿਓ, ਕੋ ਕਾਹੂ ਕੋ ਨਾਹੀ ॥੧॥ਰਹਾਉ॥ ਸੁਖ ਮੈ ਆਨਿ ਬਹੁਤੁ ਮਿਲਿ ਬੈਠਤ, ਰਹਤ ਚਹੂ ਦਿਸਿ ਘੇਰੈ ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ, ਕੋਊ ਨ ਆਵਤ ਨੇਰੈ ॥੧॥ ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ, ਸਦਾ ਰਹਤ ਸੰਗਿ ਲਾਗੀ ॥ ਜਬ ਹੀ ਹੰਸਿ ਤਜੀ ਇਹ ਕਾਂਇਆ, ਪ੍ਰੇਤ ਪ੍ਰੇਤ ਕਰਿ ਭਾਗੀ ॥੨॥ ਇਹ ਬਿਧਿ ਕੋ ਬਿਉਹਾਰੁ ਬਨਿਓ ਹੈ, ਜਾ ਸਿਉ ਨੇਹੁ ਲਗਾਇਓ ॥ ਅੰਤਿ ਬਾਰ ਨਾਨਕ ਬਿਨੁ ਹਰਿ ਜੀ, ਕੋਊ ਕਾਮਿ ਨ ਆਇਓ ॥੩॥੧੨॥੧੩੯॥**

### ਉਚਾਰਨ ਸੇਧ

**ਬਿੰਦੀ ਸਹਿਤ :** ਮਾਹੀਂ, ਸਿਉਂ, ਨਾਹੀਂ, ਚਹੂੰ।

**ਨੋਟ :** 'ਜਾ' ਨੂੰ 'ਜਾਂ' ਨਹੀਂ ਉਚਾਰਨਾ।

**ਪਦ ਅਰਥ :** ਪ੍ਰੀਤਮ=ਹੇ ਪਿਆਰੇ !। ਮਨ ਮਾਹੀ=ਮਨ ਵਿਚ। ਫਾਂਧਿਓ=ਫਸਿਆ ਹੋਇਆ ਹੈ। ਕੋ=ਕੋਈ। ਕਾਹੂ ਕੋ=ਕਿਸੇ ਦਾ। ਆਨਿ=ਆਣ ਕੇ। ਚਹੂ ਦਿਸਿ=ਚੌਹਾਂ ਪਾਸਿਓਂ। ਹਿਤੁ=ਮੋਹ। ਸੰਗੁ=ਸਾਥ। ਹੰਸ=ਜੀਵਾਤਮਾ। ਪ੍ਰੇਤ=ਭੂਤ। ਬਿਉਹਾਰ=ਵਰਤਾਰਾ। ਅੰਤਿ ਬਾਰ=ਓੜਕ (ਅਖ਼ੀਰਲੇ) ਸਮੇਂ।

**ਅਰਥ :** ਹੇ ਪਿਆਰੇ ! (ਆਪਣੇ) ਮਨ ਵਿਚ (ਇਹ ਗਲ) ਸਮਝ ਲੈ (ਕਿ) ਸਾਰਾ ਜਗਤ ਆਪਣੇ ਸੁਖਾਂ ਨਾਲ ਹੀ ਬੰਨ੍ਹਿਆ ਹੋਇਆ ਹੈ (ਅਸਲ ਵਿਚ) ਕੋਈ ਕਿਸੇ ਦਾ (ਮਿੱਤਰ) ਨਹੀਂ ਹੈ।੧।ਰਹਾਉ।

(ਹੇ ਪਿਆਰੇ !) ਸੁਖ ਵਿਚ ਬਹੁਤ (ਯਾਰ ਮਿੱਤਰ ਇਕੱਠੇ)

ਮਿਲ ਕੇ (ਕੋਲ) ਆ ਕੇ ਬੈਠਦੇ ਹਨ, (ਅਤੇ) ਚੌਹਾਂ ਪਾਸਿਓ ਘੇਰੀ ਰਖਦੇ ਹਨ। (ਜਦੋਂ ਕੋਈ) ਮੁਸੀਬਤ ਆ ਪੈਂਦੀ ਹੈ (ਤਾਂ) ਸਾਰੇ ਹੀ ਸੰਗ ਛੱਡ ਜਾਂਦੇ ਹਨ, ਕੋਈ (ਮਨੁੱਖ ਵੀ) ਨੇੜੇ ਨਹੀਂ ਆਉਂਦਾ।੧।

(ਹੇ ਭਾਈ !) ਘਰ ਦੀ ਇਸਤਰੀ ਜਿਸ ਨਾਲ ਬੜਾ ਮੋਹ (ਸਨੇਹ) ਹੁੰਦਾ ਹੈ, (ਜਿਹੜੀ) ਸਦਾ (ਪਤੀ ਦੇ) ਨਾਲ ਲਗੀ ਰਹਿੰਦੀ ਹੈ, ਜਦੋਂ ਜੀਵਾਤਮਾ (ਇਸ) ਸਰੀਰ ਨੂੰ ਤਿਆਗ ਦਿੰਦਾ ਹੈ, (ਉਸ ਵੇਲੇ ਓਹੀ ਇਸਤਰੀ) ਭੂਤ ਭੂਤ ਆਖ ਕੇ ਪਰੇ ਹੱਟ ਜਾਂਦੀ ਹੈ।੨।

(ਹੇ ਭਾਈ ! ਜਿਸ ਨਾਲ ਜੀਵ ਨੇ) ਮੋਹ ਲਾਇਆ ਹੈ (ਉਸ ਸੰਸਾਰ ਦਾ) ਇਸੇ ਤਰ੍ਹਾਂ ਦਾ ਵਿਉਹਾਰ (ਵਰਤਾਰਾ) ਬਣਿਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅੰਤ ਵੇਲੇ ਬਿਨਾ ਹਰੀ ਜੀ ਦੇ (ਕੋਈ ਸਬੰਧੀ ਵੀ ਇਸ਼ ਦੇ) ਕੰਮ ਨਾਹ ਆਇਆ (ਭਾਵ ਇਸਦਾ ਮਦਦਗਾਰ ਨਾਹ ਬਣਿਆ) ।੩।੧੨।੧੩੯।

## ਧਨਾਸਰੀ ਮਹਲਾ ੯ ॥

**੧ੴ ਸਤਿਗੁਰ ਪ੍ਰਸਾਦਿ ॥ ਕਾਹੇ ਰੇ, ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗਿ ਸਮਾਈ ॥੧॥ਰਹਾਉ॥ ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੈ ਨਿਰੰਤਰਿ, ਘਟ ਹੀ ਖੋਜਹੁ ਭਾਈ॥੧॥ ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ॥ ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਮਾਹਿਂ, ਜਾਨਹੁਂ।

**ਪਦ ਅਰਥ :** ਕਾਹੇ=ਕਾਹਦੇ ਲਈ?। ਰੇ=ਹੇ ਭਾਈ!। ਬਨ=ਜੰਗਲ। ਖੋਜਨਿ=(ਰਬ ਨੂੰ) ਲਭਣ ਵਾਸਤੇ। ਨਿਵਾਸੀ= ਵਸਣ ਵਾਲਾ। ਅਲੇਪਾ=ਨਿਰਲੇਪ। ਸਮਾਈ=ਸਮਾਇਆ (ਭਾਵ ਵਸ)

ਰਿਹਾ ਹੈ। ਪੁਹਪ ਮਧਿ=ਫੁਲ ਵਿਚ। ਮੁਕਰ ਮਾਹਿ=ਲਕੜ ਵਿਚ। ਛਾਈ=(ਸਾਇਆ ਸ਼ੀਸ਼ੇ ਅਥਵਾ) ਸੁਆਹ, ਭਾਵ ਅੱਗ ਵਿੱਚ। ਨਿਰੰਤਰਿ=ਇਕ ਰਸ। ਘਟਿ ਹੀ ਭੀਤਰਿ=ਹਿਰਦੇ ਵਿਚ ਹੀ। ਬਤਾਈ=ਦਸਦਾ ਹੈ। ਬਿਨ ਆਪਾ ਚੀਨੈ=ਆਪਾ (ਮੂਲ) ਪਛਾਣੇ ਬਿਨਾ। ਭ੍ਰਮ ਕੀ=ਭਟਕਣਾ ਦੀ। ਕਾਈ=ਸਾਂਵਲ (ਪਾਣੀ ਉਤੇ ਜੰਮਿਆ ਹੋਇਆ ਸਾਵਾ ਜਾਲਾ)।

**ਅਰਥ :** ਹੇ ਭਾਈ ! ਕਾਹਦੇ ਲਈ (ਤੂੰ) ਜੰਗਲ ਵਿਚ (ਰਬ) ਢੂੰਢਣ (ਵਾਸਤੇ) ਜਾਂਦਾ ਹੈਂ? (ਉਹ ਪਰਮੇਸ਼ਰ) ਸਭ ਥਾਂ ਵਿਆਪਕ ਹੈ ਅਤੇ ਸਦਾ ਨਿਰਲੇਪ (ਹਰੀ) ਤੇਰੇ ਨਾਲ ਹੀ ਸਮਾਅ ਰਿਹਾ ਹੈ।੧।ਰਹਾਉ।

(ਹੇ ਭਾਈ !) ਫੁਲਾਂ ਵਿੱਚ ਜਿਸ ਤਰ੍ਹਾਂ ਵਾਸ਼ਨਾ (ਸੁਗੰਧੀ) ਵਸਦੀ ਹੈ, (ਸ਼ੀਸ਼ੇ ਵਿਚ ਸਾਇਆ ਅਤੇ ਲਕੜ ਵਿਚ ਜਿਸ ਤਰ੍ਹਾਂ ਛਾਈ (ਅੱਗ ਲੁਕੀ ਹੁੰਦੀ ਹੈ), ਇਸੇ ਤਰ੍ਹਾਂ ਹੀ, ਹਰੀ (ਤੇਰੇ ਹਿਰਦੇ ਵਿਚ) ਇਕ ਰਸ ਵਸ ਰਿਹਾ ਹੈ, (ਹੇ ਭਾਈ ! ਤੁਸੀਂ ਆਪਣੇ) ਹਿਰਦੇ ਵਿਚ ਹੀ (ਉਸ ਪ੍ਰਭੂ ਨੂੰ) ਲਭੋ।੧।

(ਹੇ ਭਾਈ !) ਗੁਰੂ ਦਾ ਗਿਆਨ ਇਹ ਦਸਦਾ ਹੈ ਕਿ ਬਾਹਰ (ਅਤੇ ਦਿਲ) ਅੰਦਰ (ਭਾਵ ਸਭ ਥਾਵਾਂ ਤੇ) ਇਕੋ ਹਰੀ ਨੂੰ ਹੀ ਦੇਖੋ। ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ !) ਆਪਣਾ ਆਪ ਸਮਝੇ ਤੋਂ ਬਿਨਾਂ ਮਨ ਦੀ ਸੰਸੇ ਵਾਲੀ ਸਾਵਲ ਦੂਰ ਨਹੀਂ ਹੁੰਦੀ।੨।੧।

**ਧਨਾਸਰੀ ਮਹਲਾ ੯ ॥ ਸਾਧੋ, ਇਹੁ ਜਗੁ ਭਰਮੁ ਭੁਲਾਨਾ ॥ ਰਾਮ ਨਾਮ ਕਾ ਸਿਮਰਨੁ ਛੋਡਿਆ, ਮਾਇਆ ਹਾਥਿ ਬਿਕਾਨਾ ॥੧॥ਰਹਾਉ॥ ਮਾਤ ਪਿਤਾ ਭਾਈ ਸੁਤ ਬਨਿਤਾ, ਤਾ ਕੈ ਰਸਿ ਲਪਟਾਨਾ ॥ ਜੋਬਨੁ ਧਨੁ ਪ੍ਰਭਤਾ ਕੈ ਮਦ ਮੈ, ਅਹਿਨਿਸਿ ਰਹੈ ਦਿਵਾਨਾ ॥੧॥ ਦੀਨ ਦਇਆਲ ਸਦਾ ਦੁਖ ਭੰਜਨ, ਤਾ ਸਿਉ ਮਨੁ ਨ ਲਗਾਨਾ ॥ ਜਨ ਨਾਨਕ ਕੋਟਨ ਮੈ ਕਿਨਹੂ**

**ਗੁਰਮੁਖਿ ਹੋਇ ਪਛਾਨਾ ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਸਿਉਂ, ਕਿਨਹੂਂ।

**ਪਦ ਅਰਥ :** ਭੁਲਾਨਾ=ਭੁਲਾਇਆ ਹੋਇਆ। ਹਾਥਿ=ਹੱਥਾਂ ਵਿਚ। ਬਿਕਾਨਾ=ਵਿਕ ਗਿਆ ਹੈ। ਸੁਤ=ਪੁਤਰ। ਬਨਿਤਾ= ਇਸਤਰੀ। ਰਸਿ=ਸੁਆਦ (ਮੋਹ) ਵਿਚ। ਲਪਟਾਨਾ=ਲਪੇਟਿਆ ਹੋਇਆ ਹੈ। ਜੋਬਨ=ਜੁਆਨੀ। ਧਨ=ਦੌਲਤ। ਪ੍ਰਭਤਾ=ਪ੍ਰਸਿਧੀ। ਮਦ ਮੈ=ਨਸ਼ੇ ਵਿਚ। ਅਹਿਨਿਸਿ=ਦਿਨ ਰਾਤ। ਦਿਵਾਨਾ= ਪਾਗ਼ਲ। ਕੋਟਨ ਮੈ=ਕ੍ਰੋੜਾਂ ਵਿਚੋਂ। ਕਿਨਹੂ=ਕਿਸੇ ਨੇ।

**ਅਰਥ :** ਹੇ ਸਾਧੂ (ਜਨੋ !) ਇਹ ਜਗਤ ਭਰਮ ਵਿਚ ਭੁਲਾਇਆ ਹੋਇਆ ਹੈ (ਕਿਉਂਕਿ ਇਸ ਨੇ) ਰਾਮ ਨਾਮ ਦਾ ਸਿਮਰਨ ਛੱਡ ਦਿੱਤਾ ਹੈ (ਅਤੇ) ਮਾਇਆ ਦੇ ਹੱਥਾਂ ਵਿਚ ਵਿਕ ਗਿਆ ਹੈ।੧।ਰਹਾਉ।

(ਹੇ ਸੰਤ ਜਨੋ ! ਇਹ ਜਗਤ) ਮਾਂ, ਪਿਉ, ਭਰਾ, ਪੁੱਤਰ, ਇਸਤਰੀ (ਜੋਬਨ ਆਦਿਕ) ਉਨ੍ਹਾਂ ਦੇ ਮੋਹ ਵਿਚ ਹੀ ਫਸਿਆ ਪਿਆ ਹੈ। ਜੁਆਨੀ, ਦੌਲਤ ਪ੍ਰਸਿਧੀ ਦੇ ਨਸ਼ੇ ਵਿਚ ਦਿਨ ਰਾਤ ਪਾਗ਼ਲ (ਝਲਾ ਹੋਇਆ) ਰਹਿੰਦਾ ਹੈ।੧।

(ਹੇ ਸੰਤ ਜਨੋ ! ਪਰਮਾਤਮਾ ਜੋ) ਸਦਾ ਦੀਨਾਂ ਉਤੇ ਦਇਆ ਕਰਨ ਵਾਲਾ, ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ ਉਸ ਨਾਲ (ਇਸ ਜਗਤ ਜੀਵ ਨੇ ਆਪਣਾ) ਮਨ ਨਹੀਂ ਜੋੜਿਆ। ਦਾਸ ਨਾਨਕ (ਆਖਦਾ ਹੈ ਕਿ) ਕਰੋੜਾਂ ਵਿਚੋਂ ਕਿਸੇ (ਵਿਰਲੇ ਮਨੁੱਖ) ਨੇ ਗੁਰੂ ਅਨੁਸਾਰੀ ਹੋ ਕੇ (ਉਸ ਹਰੀ ਨੂੰ) ਪਛਾਣਿਆ ਹੈ।੨।੨।

**ਧਨਾਸਰੀ ਮਹਲਾ ੯ ॥ ਤਿਹ ਜੋਗੀ ਕਉ, ਜੁਗਤਿ ਨ ਜਾਨਉ ॥ ਲੋਭ ਮੋਹ ਮਾਇਆ ਮਮਤਾ ਫੁਨਿ, ਜਿਹ ਘਟਿ ਮਾਹਿ ਪਛਾਨਉ ॥੧॥ਰਹਾਉ॥ ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥ ਹਰਖ ਸੋਗ ਤੇ ਰਹੈ ਅਤੀਤਾ, ਜੋਗੀ ਤਾਹਿ ਬਖਾਨੋ ॥੧॥ ਚੰਚਲ**

**ਮਨੁ ਦਹ ਦਿਸਿ ਕਉ ਧਾਵਤ, ਅਚਲ ਜਾਹਿ ਠਹਰਾਨੋ ॥ ਕਹੁ ਨਾਨਕ, ਇਹ ਬਿਧਿ ਕੋ ਜੋ ਨਰੁ, ਮੁਕਤਿ ਤਾਹਿ ਤੁਮ ਮਾਨੋ ॥੨॥੩॥**

**ਪਦ ਅਰਥ :** ਤਿੰਹ=ਉਸ। ਜੁਗਤਿ ਨ ਜਾਨਉ=(ਜੀਵਨ) ਜੁਗਤੀ ਦਾ (ਪਤਾ) ਨਹੀਂ ਹੈ। ਜਾਨਉ=(ਤੁਸੀਂ) ਜਾਣੋ। ਫੁਨਿ= ਫੇਰ। ਜਿਹ ਘਟਿ ਮਾਹਿ=ਜਿਸਦੇ ਹਿਰਦੇ ਵਿਚ। ਪਛਾਨਉ= ਸਮਝੋ। ਪਰ ਨਿੰਦਾ=ਪਰਾਈ ਨਿੰਦਿਆ। ਉਸਤਤਿ= ਵਡਿਆਈ। ਕੰਚਨੁ= ਸੋਨਾ। ਲੋਹੁ=ਲੋਹਾ। ਸਮਾਨੋ=ਇਕੋ ਜਿਹਾ, ਬਰਾਬਰ। ਹਰਖ=ਖੁਸ਼ੀ। ਸੋਗ=ਗ਼ਮੀ। ਅਤੀਤਾ=ਤਿਆਗੀ। ਬਖਾਨੋ=ਆਖੋ। ਚੰਚਲ=ਭਟਕਣ ਵਾਲਾ। ਦਹ ਦਿਸਿ=ਦਸਾਂ ਦਿਸ਼ਾਂ ਵਲ ਭਾਵ ਸਭ ਪਾਸੇ। ਧਾਵਤ= ਦੌੜਦਾ ਹੈ। ਅਚਲੁ=ਅਡੋਲ। ਠਹਿਰਾਨੋ=ਟਿਕਾਅ ਲਿਆ ਹੈ। ਇਹ ਬਿਧਿ=ਇਸ ਤਰ੍ਹਾਂ ਦਾ। ਜੋ ਨਰੁ=ਜੋ ਮਨੁੱਖ। ਮਾਨੋ=ਜਾਣੋ, ਮੰਨੋ।

**ਅਰਥ :** (ਹੇ ਭਾਈ !) ਉਸ ਜੋਗੀ ਨੂੰ (ਸਮਝੋ ਕਿ) ਜੀਵਨ ਦੀ (ਸਹੀ) ਜੁਗਤੀ ਦਾ ਗਿਆਨ ਹੀ ਨਹੀਂ ਹੈ, ਜਿਸ (ਜੋਗੀ) ਦੇ ਹਿਰਦੇ ਵਿਚ ਲੋਭ, ਮੋਹ ਫੇਰ ਮਾਇਆ ਦੀ ਮਮਤਾ (ਵੱਸੀ, ਧੱਸੀ ਹੋਈ) ਹੈ।੧।ਰਹਾਉ।

ਜਿਸ ਦੇ (ਦਿਲ ਵਿਚ) ਪਰਾਈ ਨਿੰਦਿਆ (ਜਾਂ) ਵਡਿਆਈ ਨਹੀਂ ਹੈ, (ਉਹ) ਸੋਨੇ ਤੇ ਲੋਹੇ ਨੂੰ ਬਰਾਬਰ (ਸਮਝਦਾ ਹੈ), ਖੁਸ਼ੀ ਅਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ; (ਸਹੀ ਅਰਥਾਂ ਵਿਚ) ਉਸ ਨੂੰ ਜੋਗੀ ਆਖੋ।੧।

(ਹੇ ਭਾਈ !) ਨਾ ਟਿਕਣ ਵਾਲਾ ਮਨ ਦਸਾਂ ਪਾਸੇ ਦੌੜਦਾ ਹੈ, ਜਿਸ ਨੇ ਇਸ ਨੂੰ ਅਡੋਲ (ਕਰ ਲਿਆ), ਟਿਕਾਅ ਲਿਆ ਹੈ, ਨਾਨਕ ! (ਤੂੰ) ਆਖ (ਕਿ) ਜੋ ਅਜਿਹਾ ਮਨੁੱਖ ਹੈ ਉਸ ਨੂੰ ਤੁਸੀਂ ਮੁਕਤ (ਹੋਇਆ) ਸਮਝੋ।੨।੩।

**ਧਨਾਸਰੀ ਮਹਲਾ ੯ ॥ ਅਬ, ਮੈ ਕਉਨੁ ਉਪਾਉ ਕਰਉ ॥ ਜਿਹ ਬਿਧਿ ਮਨ ਕੋ ਸੰਸਾ ਚੂਕੈ, ਭਉ ਨਿਧਿ ਪਾਰ ਪਰਉ ॥੧॥ਰਹਾਉ॥ ਜਨਮੁ ਪਾਇ ਕਛੁ ਭਲੋ ਨ**

**ਕੀਨੋ, ਤਾ ਤੇ ਅਧਿਕ ਡਰਉ ॥ ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ, ਯਹ ਜੀਅ ਸੋਚ ਧਰਉ ॥੧॥ ਗੁਰਮਤਿ ਸੁਨਿ, ਕਛੁ ਗਿਆਨੁ ਨ ਉਪਜਿਓ, ਪਸੁ ਜਿਉ ਉਦਰੁ ਭਰਉ ॥ ਕਹੁ ਨਾਨਕ ਪ੍ਰਭ ਬਿਰਦ ਪਛਾਨਉ, ਤਬ ਹਉ ਪਤਿਤ ਤਰਉ ॥੨॥੪॥੯॥੯॥੧੩॥ ੫੮॥੪॥੯੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰਉਂ, ਪਰਉਂ, ਨਹੀਂ, ਧਰਉਂ, ਭਰਉ, ਤਰਉਂ।

**ਪਦ ਅਰਥ :** ਕਉਨ=ਕਿਹੜਾ?। ਉਪਾਉ=ਜਤਨ। ਕਰਉ= ਕਰਾਂ। ਜਿਹ ਬਿਧਿ=ਜਿਸ ਤਰੀਕੇ ਨਾਲ। ਚੂਕੈ=ਦੂਰ ਹੋ ਜਾਵੇ। ਭਉ ਨਿਧਿ=ਸੰਸਾਰ ਸਮੁੰਦਰ ਤੋਂ। ਪਾਰਿ ਪਰਉ=ਮੈਂ ਪਾਰ ਹੋ ਜਾਵਾਂ। ਤਾ ਤੇ=ਇਸ ਕਰਕੇ। ਅਧਿਕ ਡਰਉ=ਮੈਂ ਬਹੁਤ ਡਰਦਾ ਹਾਂ। ਯਹ= ਇਹ। ਸੋਚ ਧਰਉ=ਚਿੰਤਾ ਰਖਦਾ ਹਾਂ। ਨ ਉਪਜਿਓ=ਨਹੀਂ ਪੈਦਾ ਹੋਇਆ। ਪਸੁ ਜਿਉ=ਪਸੂ ਦੀ ਤਰ੍ਹਾਂ। ਉਦਰੁ ਭਰਉ=(ਆਪਣਾ) ਪੇਟ ਭਰਦਾ ਹਾਂ। ਬਿਰਦੁ=ਸੁਭਾਅ। ਪਛਾਨਉ=(ਤੁਸੀਂ) ਪਛਾਣੋ। ਤਬ=ਤਦ। ਹਉ ਪਤਿਤ=ਮੈਂ ਪਾਪੀ। ਤਰਉ=ਤਰ ਸਕਦਾ ਹਾਂ।

**ਅਰਥ :** (ਹੇ ਭਾਈ ! ਦੱਸ) ਹੁਣ ਮੈਂ ਕਿਹੜਾ ਜਤਨ ਕਰਾਂ ਜਿਸ ਨਾਲ (ਮੇਰੇ) ਮਨ ਦਾ ਸੰਸਾ ਦੂਰ ਹੋ ਜਾਵੇ (ਅਤੇ ਮੈਂ) ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵਾਂ।੧। ਰਹਾਉ।

(ਹੇ ਭਾਈ !) ਜਨਮ ਪਾ ਕੇ ਮੈਂ ਕੁਛ ਵੀ ਭਲਾ (ਚੰਗਾ ਕੰਮ) ਨਹੀਂ ਕੀਤਾ, ਇਸ ਕਰਕੇ ਮੈਂ ਬਹੁਤ ਡਰਦਾ ਹਾਂ। (ਮੈਂ) ਮਨ, ਬਚਨ ਅਤੇ ਕਰਮ ਕਰਕੇ ਹਰੀ ਦੇ ਗੁਣ ਨਹੀਂ ਗਾਏ, ਇਹ ਸੋਚ (ਚਿੰਤਾ) ਹਰ ਵੇਲੇ (ਮੈਂ ਆਪਣੇ) ਮਨ ਵਿਚ ਧਰੀ ਰਖਦਾ ਹਾਂ।੧।

(ਹੇ ਭਾਈ !) ਗੁਰੂ ਦੀ ਮਤਿ ਸੁਣ ਕੇ (ਮੇਰੇ ਅੰਦਰ) ਰੱਤੀ ਭਰ ਭੀ ਗਿਆਨ ਪੈਦਾ ਨਹੀਂ ਹੋਇਆ, ਮੈਂ ਪਸ਼ੂ ਵਾਂਗ (ਆਪਣਾ) ਪੇਟ ਭਰਦਾ ਹਾਂ (ਭਾਵ ਬਹੁਤ ਖਾਂਦਾ ਹਾਂ)। ਨਾਨਕ! ਆਖ, ਹੇ ਪ੍ਰਭੂ! (ਜੇ

ਤੁਸੀਂ ਆਪਣਾ) ਬਿਰਦ (ਬਖ਼ਸ਼ਿੰਦ ਸੁਭਾਅ) ਪਛਾਣੋ, ਤਾਂ ਹੀ ਮੈਂ ਪਾਪੀ (ਇਸ ਸੰਸਾਰ ਸਾਗਰ ਤੋਂ) ਤਰ ਸਕਦਾ ਹਾਂ।੨।੪।੯। ੯।੧੩।੫੮।੪।੬੩।

## ਜੈਤਸਰੀ ਮਹਲਾ ੯ ॥

**ੴ ਸਤਿਗੁਰ ਪ੍ਰਸਾਦਿ ॥ ਭੂਲਿਓ, ਮਨੁ ਮਾਇਆ ਉਰਝਾਇਓ ॥ ਜੋ ਜੋ ਕਰਮ ਕੀਓ ਲਾਲਚਿ ਲਗਿ, ਤਿਹ ਤਿਹ ਆਪੁ ਬੰਧਾਇਓ ॥ਰਹਾਉ॥ ਸਮਝ ਨ ਪਰੀ ਬਿਖੈ ਰਸ ਰਚਿਓ, ਜਸੁ ਹਰਿ ਕੋ ਬਿਸਰਾਇਓ ॥ ਸੰਗਿ ਸੁਆਮੀ ਸੋ ਜਾਨਿਓ ਨਾਹਿਨ, ਬਨੁ ਖੋਜਨ ਕਉ ਧਾਇਓ ॥੧॥ ਰਤਨੁ ਰਾਮੁ ਘਟ ਹੀ ਕੇ ਭੀਤਰਿ, ਤਾ ਕੋ ਗਿਆਨੁ ਨ ਪਾਇਓ॥ ਜਨ ਨਾਨਕ ਭਗਵੰਤ ਭਜਨ ਬਿਨੁ, ਬਿਰਥਾ ਜਨਮੁ ਗਵਾਇਓ ॥੨॥੧॥**

**ਪਦ ਅਰਥ:** ਭੂਲਿਓ=(ਨਾਮ ਤੋਂ) ਭੁੱਲ ਗਿਆ। ਉਰਝਾਇਓ=ਫਸਾਈ ਰਖਿਆ। ਲਾਲਚਿ ਲਗਿ=ਲੋਭ ਵਿਚ ਲਗ ਕੇ। ਤਿਹ ਤਿਹ=ਉਸ ਉਸ (ਕਰਮ) ਦਾ (ਫਲ)। ਆਪ ਬੰਧਾਇਓ=ਆਪਣੇ ਆਪ ਨੂੰ ਬੰਧਵਾ ਲਿਆ। ਬਿਖੈ ਰਸਿ=ਵਿਸ਼ਿਆਂ ਦੇ ਸੁਆਦ ਵਿਚ। ਬਨੁ=ਜੰਗਲ। ਧਾਇਓ=ਦੌੜਿਆ। ਭੀਤਰਿ= ਅੰਦਰ। ਬਿਰਥਾ=ਵਿਅਰਥ।

**ਅਰਥ :** (ਹੇ ਭਾਈ ! ਤੂੰ ਨਾਮ ਤੋਂ) ਭੁੱਲ ਗਿਆ (ਅਤੇ) ਮਨ ਨੂੰ ਮਾਇਆ ਦੇ ਵਿਚ ਫਸਾਈ ਰਖਿਆ। (ਤੂੰ) ਜਿਹੜਾ ਜਿਹੜਾ ਕੰਮ ਲੋਭ ਵਿਚ ਲਗ ਕੇ ਕੀਤਾ ਉਸ ਉਸ (ਕਰਮ) ਦੇ (ਫਲ ਨਾਲ ਤੂੰ ਆਪਣੇ) ਆਪ ਨੂੰ ਬੰਧਵਾ ਲਿਆ।ਰਹਾਉ।

(ਹੇ ਭਾਈ! ਤੈਨੂੰ ਆਤਮਿਕ ਜੀਵਨ ਦੀ) ਸੋਝੀ ਨਾ ਆਈ, ਵਿਸ਼ਿਆਂ ਦੇ ਸੁਆਦ ਵਿਚ ਮਗਨ ਹੋਇਆ ਰਿਹਾ (ਅਤੇ) ਹਰੀ ਦਾ ਜਸ ਭੁਲਾ ਦਿਤਾ। (ਜੋ) ਮਾਲਕ (ਤੇਰੇ) ਨਾਲ (ਅੰਗ-ਸੰਗ) ਸੀ,

ਉਸ ਨੂੰ (ਤੂੰ) ਜਾਣਿਆ ਪਛਾਣਿਆ ਹੀ ਨਹੀਂ (ਸਗੋਂ ਉਸ ਪ੍ਰਭੂ ਨੂੰ) ਖੋਜਣ ਲਈ ਜੰਗਲਾਂ (ਵਲ) ਦੌੜ ਪਿਆ।੧।

(ਹੇ ਭਾਈ !) ਰਾਮ ਰੂਪੀ ਹੀਰਾ (ਤੇਰੇ) ਹਿਰਦੇ ਵਿਚ ਹੀ ਸੀ, (ਪਰ ਤੂੰ) ਉਸ (ਹੀਰੇ) ਨੂੰ (ਪਛਾਨਣ ਦਾ) ਗਿਆਨ ਨਾ ਪਾ ਸਕਿਆ। ਦਾਸ ਨਾਨਕ (ਆਖਦਾ ਹੈ ਕਿ) ਪਰਮਾਤਮਾ ਦੇ ਸਿਮਰਨ ਤੋਂ ਬਿਨਾ (ਤੂੰ ਆਪਣਾ ਅਮੋਲਕ) ਜਨਮ ਵਿਅਰਥ ਹੀ ਗੁਆ ਲਿਆ।੨।੧।

**ਜੈਤਸਰੀ ਮਹਲਾ ੯ ॥ ਹਰਿ ਜੂ, ਰਾਖਿ ਲੇਹੁ ਪਤਿ ਮੇਰੀ ॥ ਜਮ ਕੋ ਤ੍ਰਾਸੁ ਭਇਓ ਉਰ ਅੰਤਰਿ, ਸਰਨਿ ਗਹੀ ਕਿਰਪਾਨਿਧਿ ਤੇਰੀ ॥੧॥ਰਹਾਉ॥ ਮਹਾ ਪਤਿਤ ਮੁਗਧ ਲੋਭੀ, ਫੁਨਿ ਕਰਤ ਪਾਪ, ਅਬ ਹਾਰਾ ॥ ਭੈ ਮਰਬੇ ਕੋ ਬਿਸਰਤ ਨਾਹਿਨ, ਤਿਹ ਚਿੰਤਾ ਤਨੁ ਜਾਰਾ ॥੧॥ ਕੀਏ ਉਪਾਵ ਮੁਕਤਿ ਕੇ ਕਾਰਨਿ, ਦਹ ਦਿਸਿ ਕਉ ਉਠਿ ਧਾਇਆ ॥ ਘਟ ਹੀ ਭੀਤਰਿ ਬਸੈ ਨਿਰੰਜਨੁ, ਤਾ ਕੋ ਮਰਮੁ ਨ ਪਾਇਆ ॥੨॥ ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ, ਕਉਨੁ ਕਰਮੁ ਅਬ ਕੀਜੈ ॥ ਨਾਨਕ ਹਾਰਿ ਪਰਿਓ ਸਰਨਾਗਤਿ, ਅਭੈ ਦਾਨੁ ਪ੍ਰਭ ਦੀਜੈ ॥੩॥੨॥**

**ਪਦ ਅਰਥ :** ਜੂ=ਜੀ। ਜਮ=ਮੌਤ। ਤ੍ਰਾਸੁ=ਡਰ। ਉਰ ਅੰਤਰਿ=ਹਿਰਦੇ ਅੰਦਰ। ਗਹੀ=ਪਕੜੀ ਹੈ। ਕਿਰਪਾ ਨਿਧਿ=ਹੇ ਕਿਰਪਾ ਦੇ ਭੰਡਾਰ!। ਪਤਿਤ=ਡਿਗਿਆ ਹੋਇਆ। ਮੁਗਧ= ਮੂਰਖ। ਫੁਨਿ=ਫੇਰ। ਹਾਰਾ=ਥੱਕ ਗਿਆ। ਭੈ=ਡਰ। ਮਰਬੇ ਕੋ=ਮਰਨ ਦਾ। ਤਿਹ ਚਿੰਤਾ=ਉਸ (ਡਰ) ਦੀ ਚਿੰਤਾ। ਤਨੁ ਜਾਰਾ=(ਮੇਰਾ) ਸਰੀਰ ਸਾੜ ਦਿਤਾ। ਉਪਾਵ=ਹੀਲੇ, ਜਤਨ। ਮੁਕਤਿ ਕੇ ਕਾਰਨਿ=ਮੁਕਤੀ ਦੇ ਵਾਸਤੇ। ਦਹਦਿਸਿ ਕਉ=ਦਸਾਂ ਦਿਸ਼ਾਂ ਵਲ ਭਾਵ ਸਾਰੇ ਪਾਸੇ। ਧਾਇਆ=ਦੌੜਿਆ। ਘਟ=

ਹਿਰਦਾ। ਭੀਤਰਿ= ਅੰਦਰ। ਨਿਰੰਜਨੁ=ਮਾਇਆ ਤੋਂ ਰਹਿਤ ਹਰੀ। ਮਰਮੁ=ਭੇਦ। ਨਾਹਿਨ=ਨਹੀਂ ਹੈ। ਹਾਰਿ=ਥੱਕ ਕੇ। ਸਰਨਾਗਤਿ= ਸ਼ਰਨ ਆਇਆ ਹਾਂ। ਅਭੈ ਦਾਨ=ਨਿਰਭੈਤਾ ਦਾ ਦਾਨ।

**ਅਰਥ :** ਹੇ ਹਰੀ ਜੀ ! ਮੇਰੀ ਇਜ਼ਤ ਰਖ ਲਵੋ। (ਮੇਰੇ) ਹਿਰਦੇ ਵਿਚ ਮੌਤ ਦਾ ਡਰ ਭਰਿਆ ਹੋਇਆ ਹੈ (ਇਸ ਤੋਂ ਬਚਣ ਲਈ) ਹੇ ਕਿਰਪਾ ਦੇ ਭੰਡਾਰ ! ਮੈਂ ਤੇਰੀ ਸ਼ਰਨ ਲਈ ਹੈ।੧।ਰਹਾਉ।

(ਹੇ ਪ੍ਰਭੂ !) ਮੈਂ ਵੱਡਾ ਪਤਿਤ, ਮੂਰਖ, ਲਾਲਚੀ ਹਾਂ, ਪ੍ਰੰਤੂ ਪਾਪ ਕਰਦਾ ਕਰਦਾ ਹੁਣ ਮੈਂ ਥੱਕ ਗਿਆ ਹਾਂ। ਮਰਨ ਦਾ ਡਰ (ਮੇਰੇ ਦਿਲੋਂ) ਵਿਸਰਦਾ ਨਹੀਂ ਹੈ, ਉਸ ਡਰ ਦੀ ਚਿੰਤਾ ਨੇ ਮੇਰਾ ਸਰੀਰ ਸਾੜ ਦਿਤਾ ਹੈ।੧।

(ਹੇ ਪ੍ਰਭੂ !) ਮੈਂ ਮੁਕਤੀ ਦੀ ਪ੍ਰਾਪਤੀ ਲਈ ਕਈ ਜਤਨ ਕੀਤੇ, ਦਸਾਂ ਦਿਸ਼ਾਂ ਵਲ ਉਠ ਕੇ ਦੌੜਿਆ। (ਪਰ) ਮਾਇਆ ਤੋਂ ਰਹਿਤ ਪ੍ਰਭੂ (ਜੋ) ਹਿਰਦੇ ਵਿਚ ਵਸਦਾ ਹੈ, ਉਸ ਦਾ ਭੇਦ ਮੈਂ ਨਹੀਂ ਪਾ ਸਕਿਆ।੨।

ਹੇ ਪ੍ਰਭੂ ! (ਮੇਰੇ ਵਿਚ) ਨਾ ਕੋਈ ਗੁਣ ਹੈ, ਨਾ ਕੋਈ ਜਪ ਤਪ ਹੈ, ਹੁਣ (ਮੌਤ ਤੋਂ ਬਚਣ ਲਈ) ਕਿਹੜਾ ਕੰਮ ਕੀਤਾ ਜਾਏ? (ਹੇ ਪ੍ਰਭੂ !) ਨਾਨਕ ਹਾਰ ਕੇ ਤੇਰੀ ਸ਼ਰਨ ਪੈ ਗਿਆ ਹੈ, (ਮੈਨੂੰ) ਨਿਰਭੈਤਾ ਦਾ ਦਾਨ ਦਿਓ ਜੀ।੩।੨।

**ਜੈਤਸਰੀ ਮਹਲਾ ੯ ॥ ਮਨ ਰੇ ! ਸਾਚਾ ਗਹੋ ਬਿਚਾਰਾ ॥ ਰਾਮ ਨਾਮ ਬਿਨੁ ਮਿਥਿਆ ਮਾਨੋ, ਸਗਰੋ ਇਹੁ ਸੰਸਾਰਾ ॥ ੧ ॥ ਰਹਾਉ ॥ ਜਾ ਕਉ ਜੋਗੀ ਖੋਜਤ ਹਾਰੇ, ਪਾਇਓ ਨਾਹਿ ਤਿਹ ਪਾਰਾ ॥ ਸੋ ਸੁਆਮੀ ਤੁਮ ਨਿਕਟਿ ਪਛਾਨੋ, ਰੂਪ ਰੇਖ ਤੇ ਨਿਆਰਾ ॥ ੧ ॥ ਪਾਵਨ ਨਾਮੁ ਜਗਤ ਮੈ ਹਰਿ ਕੋ, ਕਬਹੂ ਨਾਹਿ ਸੰਭਾਰਾ॥ ਨਾਨਕ, ਸਰਨਿ ਪਰਿਓ ਜਗ ਬੰਦਨ, ਰਾਖਹੁ**

**ਬਿਰਦੁ ਤੁਹਾਰਾ ॥੨॥੩॥**

**ਪਦ ਅਰਥ :** ਗਹੋ=ਪਕੜ। ਬਿਚਾਰਾ=ਵਿਚਾਰ। ਮਿਥਿਆ= ਝੂਠਾ, ਨਾਸ਼ਵੰਤ। ਸਗਰੋ=ਸਾਰਾ। ਖੋਜਤ=ਲਭਦੇ। ਹਾਰੇ=ਹਾਰ ਗਏ, ਥੱਕ ਗਏ। ਤਿਹ ਪਾਰਾ=ਉਸ (ਪ੍ਰਭੂ) ਦਾ (ਉਰਾਰ) ਪਾਰ ਭਾਵ ਅੰਤ। ਨਿਕਟਿ=ਨੇੜੇ। ਰੇਖ=ਚਿਹਨ। ਨਿਆਰਾ=ਨਿਰਲੇਪ, ਵਖਰਾ। ਪਾਵਨ=ਪਵਿੱਤਰ। ਸੰਭਾਰਾ= ਯਾਦ ਕੀਤਾ। ਜਗ ਬੰਦਨ=(ਜਿਸ ਨੂੰ) ਜਗਤ ਨਮਸਕਾਰ ਕਰਦਾ ਹੈ, ਵਾਹਿਗੁਰੂ। ਬਿਰਦੁ=ਸੁਭਾਉ। ਤੁਹਾਰਾ=ਤੁਹਾਡਾ।

**ਅਰਥ :** ਹੇ ਮਨ ! (ਇਹ) ਸੱਚਾ ਵਿਚਾਰ (ਆਪਣੇ ਹਿਰਦੇ ਵਿਚ) ਪਕੜ (ਭਾਵ ਸੰਭਾਲ ਕੇ ਰਖ)। ਰਾਮ ਦੇ ਨਾਮ ਤੋਂ ਬਿਨਾ ਇਹ ਸਾਰਾ ਸੰਸਾਰ ਨਾਸ਼ਵੰਤ ਜਾਣ।੧।ਰਹਾਉ।

(ਹੇ ਮਨ !) ਜਿਸ (ਪ੍ਰਭੂ) ਨੂੰ ਜੋਗੀ ਲੋਕ ਲਭਦੇ ਥੱਕ ਗਏ ਅਤੇ ਉਸ ਦਾ ਪਾਰ (ਅੰਤ) ਨਹੀਂ ਪਾ ਸਕੇ, ਉਸ ਸੁਆਮੀ ਨੂੰ ਜੋ ਰੂਪ ਰੇਖ ਤੋਂ ਨਿਰਲੇਪ ਹੈ, ਤੂੰ ਆਪਣੇ ਨੇੜੇ ਵਸਦਾ ਜਾਣ ।੧।

ਜਗਤ ਵਿਚ ਹਰੀ ਦਾ ਨਾਮ ਪਵਿਤਰ ਹੈ (ਤੂੰ ਉਸ ਨੂੰ) ਕਦੇ ਵੀ ਨਹੀਂ ਸੰਭਾਲਿਆ (ਯਾਦ ਕੀਤਾ)। ਹੇ ਜਗਤ ਦੇ ਨਮਸਕਾਰ ਜੋਗ (ਪ੍ਰਭੂ!) ਨਾਨਕ ਤੇਰੀ ਸ਼ਰਨ ਪੈ ਗਿਆ ਹੈ, (ਤੁਸੀਂ) ਲਾਜ ਰਖੋ (ਕਿਉਂਕਿ ਸ਼ਰਨ ਆਏ ਦੀ ਲਾਜ ਰਖਣਾ) ਤੁਹਾਡਾ (ਕਦੀਮੀ) ਸੁਭਾਉ ਹੈ।੨।੩।

## ਟੋਡੀ ਮਹਲਾ ੯

**ੴ ਸਤਿਗੁਰ ਪ੍ਰਸਾਦਿ ॥ ਕਹਉ ਕਹਾ, ਅਪਨੀ ਅਧਮਾਈ ॥ ਉਰਝਿਓ ਕਨਿਕ ਕਾਮਨੀ ਕੇ ਰਸ, ਨਹ ਕੀਰਤਿ ਪ੍ਰਭ ਗਾਈ ॥੧॥ਰਹਾਉ॥ ਜਗ ਝੂਠੈ ਕਉ ਸਾਚੁ ਜਾਨਿ ਕੈ, ਤਾ ਸਿਉ ਰੁਚ ਉਪਜਾਈ ॥ ਦੀਨ ਬੰਧੁ ਸਿਮਰਿਓ ਨਹੀ ਕਬਹੂ, ਹੋਤ ਜੁ ਸੰਗਿ ਸਹਾਈ ॥੧॥ ਮਗਨ ਰਹਿਓ ਮਾਇਆ ਮੈ ਨਿਸਿ ਦਿਨੁ, ਛੁਟੀ ਨ ਮਨ**

**ਕੀ ਕਾਈ ॥ ਕਹਿ ਨਾਨਕ ਅਬ ਨਾਹਿ ਅਨਤ ਗਤਿ, ਬਿਨੁ ਹਰਿ ਕੀ ਸਰਨਾਈ ॥੨॥੧॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਉਂ, ਕਹਾਂ, ਨਹਂ, ਸਿਉਂ, ਨਾਹੀਂ, ਨਾਹਿਂ।

**ਨੋਟ :** ਇਸ ਸ਼ਬਦ ਦੇ ਜੋੜ ਸਟੀਕ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਜੀ (ਰਚਿਤ ਭਾ. ਜੋਗਿੰਦਰ ਸਿੰਘ ਜੀ ਤਲਵਾੜਾ) ਨਾਲ ਸੋਧੇ ਹਨ।

**ਪਦ ਅਰਥ :** ਕਹਉ ਕਹਾਂ=ਕਿਥੋਂ ਤਕ (ਮੈਂ) ਆਖਾਂ। ਅਧਮਾਈ=ਨੀਚਤਾ। ਉਰਿਝਓ=ਫਸਿਆ ਰਿਹਾ। ਕਨਿਕ ਕਾਮਨੀ ਕੇ ਰਸ=ਸੋਨੇ ਤੇ ਇਸਤਰੀ ਦੇ ਸੁਆਦ ਵਿਚ। ਤਾ ਸਿਉ=ਉਸ (ਜਗਤ) ਨਾਲ। ਰੁਚ=ਰੁਚੀ, ਲਗਨ। ਉਪਜਾਈ= ਪੈਦਾ ਕੀਤੀ। ਦੀਨ ਬੰਧ=ਨਿਮਾਣਿਆਂ ਦਾ ਸਬੰਧੀ, ਸਹਾਇਕ। ਜੁ=ਜੋ। ਮਗਨ=ਮਸਤ। ਨਿਸਦਿਨੁ=ਰਾਤ ਦਿਨ। ਕਾਈ=ਪਾਣੀ ਦਾ ਜਾਲਾ, ਬੂਰ, ਮੈਲ। ਅਨਤ ਗਤਿ=ਹੋਰ ਕਿਸੇ ਤਰ੍ਹਾਂ ਗਤੀ ਨਹੀਂ ਹੋ ਸਕਦੀ।

**ਅਰਥ :** (ਹੇ ਭਾਈ!) ਮੈਂ ਆਪਣੀ ਨੀਚਤਾ ਕਿਥੋਂ ਤਕ ਆਖਾਂ? ਸੋਨੇ ਤੇ ਇਸਤਰੀ ਦੇ ਸੁਆਦ ਵਿਚ ਫਸਿਆ ਰਿਹਾ, ਪ੍ਰਭੂ ਦੀ ਕੀਰਤੀ ਨਹੀਂ ਕੀਤੀ।੧।ਰਹਾਉ।

(ਇਸ) ਝੂਠੇ ਜਗਤ ਨੂੰ ਸੱਚਾ ਸਮਝ ਕੇ ਉਸ ਨਾਲ ਆਪਣੀ ਲਗਨ ਪੈਦਾ ਕਰ ਲਈ। ਦੀਨਾਂ ਦਾ ਬੰਧੂ (ਪ੍ਰਭੂ ਜਿਹੜਾ ਕਿ ਲੋਕ ਪਰਲੋਕ ਵਿਚ) ਸੰਗੀ ਤੇ ਸਹਾਈ (ਹੁੰਦਾ ਹੈ)। (ਮੈਂ ਉਸ ਨੂੰ) ਕਦੇ ਵੀ ਨਹੀਂ ਸਿਮਰਿਆ।੧।

(ਮੈਂ) ਦਿਨ ਰਾਤ ਮਾਇਆ ਦੇ (ਮੋਹ ਵਿਚ) ਮਸਤ ਰਿਹਾ, (ਜਿਸ ਕਰਕੇ ਮੇਰੇ) ਮਨ ਦੀ ਮੈਲ ਦੂਰ ਨਾ ਹੋਈ। ਨਾਨਕ ਕਹਿੰਦਾ ਹੈ ਕਿ ਹੁਣ ਹਰੀ ਦੀ ਸ਼ਰਣ ਤੋਂ ਬਿਨਾ ਮੁਕਤੀ ਲਈ ਹੋਰ ਕੋਈ (ਥਾਂ) ਨਹੀਂ ਸੁਝਦੀ।੨।੧।੩੧।

## ਤਿਲੰਗ ਮਹਲਾ ੯ ਕਾਫੀ

**ੴ ਸਤਿਗੁਰ ਪ੍ਰਸਾਦਿ ॥ ਚੇਤਨਾ ਹੈ ਤਉ ਚੇਤਿ ਲੈ ਨਿਸਿ ਦਿਨ ਮੈ ਪ੍ਰਾਨੀ ॥ ਛਿਨੁ ਛਿਨੁ ਅਉਧ ਬਿਹਾਤੁ**

**ਹੈ, ਫੂਟੇ ਘਟ ਜਿਉ ਪਾਨੀ ॥੧॥ਰਹਾਉ॥ ਹਰਿ ਗੁਨ ਕਾਹਿ ਨ ਗਾਵਹੀ, ਮੂਰਖ ਅਗਿਆਨਾ ॥ ਝੂਠੇ ਲਾਲਚਿ ਲਾਗਿ ਕੈ, ਨਹਿ ਮਰਨੁ ਪਛਾਨਾ ॥੧॥ ਅਜਹੂ ਕਛੁ ਬਿਗਰਿਓ ਨਹੀ, ਜੋ ਪ੍ਰਭ ਗੁਨ ਗਾਵੈ ॥ ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਗਾਵਹੀਂ, ਨਹਿੰ, ਨਹੀਂ।

**ਫੁਟਕਲ :** ਇਸ ਸ਼ਬਦ ਦੇ ਅੰਤਲੇ ਪਦੇ ਵਿਚ 'ਗਾਵੈ' ਤੇ 'ਪਾਵੈ' ਨੂੰ ਪੁਰਾਤਨ ਟੀਕਾਕਾਰਾਂ ਨੇ 'ਗਾਵੈਂ' ਤੇ 'ਪਾਵੈਂ' ਰੂਪ ਵਿਚ ਅਰਥਾਇਆ ਹੈ ਕਿਉਂਕਿ ਰਹਾਉ ਵਾਲੀ ਪੰਕਤੀ ਹੇ ਪ੍ਰਾਨੀ! ਕਰਕੇ ਸੰਬੋਧਨ ਹੈ ਪਰ ਸ਼ਬਦਾਵਲੀ ਦੇ ਰੂਪਾਂ ਤੋਂ ਅਨਪੁਰਖ ਵਿਚ ਅਰਥ ਕਰਨੇ ਹੀ ਠੀਕ ਹਨ।

**ਪਦ ਅਰਥ :** ਚੇਤਨਾ=ਸਿਮਰਨਾ। ਨਿਸਿ ਦਿਨ ਮਹਿ=ਰਾਤ ਤੇ ਦਿਨ ਵਿਚ। ਅਉਧ=ਉਮਰ। ਬਿਹਾਤੁ ਹੈ=ਬੀਤਦੀ ਜਾ ਰਹੀ ਹੈ। ਫੂਟੇ ਘਟ=ਫੁੱਟੇ ਹੋਏ ਘੜੇ ਚੋਂ। ਕਾਹਿ=ਕਿਉਂ?। ਨ ਗਾਵਹੀ=(ਤੂੰ) ਨਹੀਂ ਗਾਉਂਦਾ। ਲਾਲਚਿ ਲਾਗਿ ਕੈ=ਲੋਭ ਵਿਚ ਲਗ ਕੇ (ਫਸ) ਕੇ। ਮਰਨੁ=ਮੌਤ। ਅਜਹੂ=ਅਜੇ ਭੀ। ਬਿਗਰਿਓ=ਵਿਗੜਿਆ। ਭਜਨ ਤੇ=ਸਿਮਰਨ ਤੋਂ।

**ਅਰਥ :** ਹੇ ਪ੍ਰਾਣੀ! (ਜੇ ਤੂੰ ਪ੍ਰਭੂ ਦਾ ਨਾਮ) ਸਿਮਰਨਾ ਹੈ ਤਾਂ ਰਾਤ ਦਿਨ (ਭਾਵ ਹਰ ਸਮੇਂ ਉਸ ਨੂੰ) ਸਿਮਰ। (ਕਿਉਂਕਿ ਇਕ) ਛਿਨ ਛਿਨ ਕਰਕੇ (ਤੇਰੀ) ਉਮਰ (ਇਸ ਤਰ੍ਹਾਂ) ਬੀਤਦੀ ਜਾ ਰਹੀ ਹੈ ਜਿਵੇਂ ਫੁੱਟੇ ਹੋਏ ਘੜੇ ਚੋਂ ਪਾਣੀ (ਸਿੰਮ ਸਿੰਮ ਕੇ ਬਾਹਰ ਨਿਕਲਦਾ ਰਹਿੰਦਾ ਹੈ)।੧।ਰਹਾਉ।

ਹੇ ਮੂਰਖ ! ਹੇ ਅਗਿਆਨੀ (ਪੁਰਸ਼ ! ਤੂੰ) ਹਰੀ ਦੇ ਗੁਣ ਕਿਉਂ ਨਹੀਂ ਗਾਉਂਦਾ (ਤੂੰ ਮਾਇਆ ਦੇ) ਝੂਠੇ ਲਾਲਚ ਵਿਚ (ਫਸ ਕੇ) ਮੌਤ ਨੂੰ ਪਛਾਣਿਆ ਹੀ ਨਹੀਂ (ਭਾਵ ਚੇਤੰਨ ਨਹੀਂ ਹੋਇਆ)।੧।

(ਹੇ ਭਾਈ !) ਜੇ (ਮਨੁੱਖ) ਪ੍ਰਭੂ ਦੇ ਗੁਣ ਗਾਉਣ ਲਗ ਜਾਵੇ (ਤਾਂ) ਅਜੇ ਵੀ ਕੁਝ ਨਹੀਂ ਵਿਗੜਿਆ। ਨਾਨਕ ! ਆਖ (ਕਿ) ਉਸ (ਪ੍ਰਭੂ ਦੇ) ਭਜਨ ਤੋਂ (ਭਾਵ ਸਿਮਰਨ ਦੇ ਫਲ ਸਰੂਪ ਜੀਵ) ਨਿਰਭੈ ਪਦ ਪਾ ਸਕਦਾ ਹੈ।੨।੧।

**ਤਿਲੰਗ ਮਹਲਾ ੯ ॥ ਜਾਗਿ ਲੇਹੁ ਰੇ ਮਨਾ, ਜਾਗਿ ਲੇਹੁ, ਕਹਾ ਗਾਫਲ ਸੋਇਆ ॥ ਜੋ ਤਨੁ ਉਪਜਿਆ ਸੰਗ ਹੀ, ਸੋ ਭੀ ਸੰਗਿ ਨ ਹੋਇਆ॥੧॥ਰਹਾਉ॥ ਮਾਤ ਪਿਤਾ ਸੁਤ ਬੰਧ ਜਨ, ਹਿਤੁ ਜਾ ਸਿਉ ਕੀਨਾ ॥ ਜੀਉ ਛੂਟਿਓ ਜਬ ਦੇਹ ਤੇ, ਡਾਰਿ ਅਗਨਿ ਮੈ ਦੀਨਾ ॥੧॥ ਜੀਵਤ ਲਉ ਬਿਉਹਾਰੁ ਹੈ, ਜਗ ਕਉ ਤੁਮ ਜਾਨਉ ॥ ਨਾਨਕ, ਹਰਿ ਗੁਨ ਗਾਇ ਲੈ, ਸਭ ਸੁਫਨ ਸਮਾਨਉ ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਜਾਨਉਂ, ਸਮਾਨਉ।

**ਪਦ ਅਰਥ :** ਜਾਗਿ=ਜਾਗ ਕੇ, ਚੇਤੰਨ ਹੋ ਕੇ। ਜਦੋਂ ਜਾਗਿ ਦੇ ਅਰਥ ਤੂੰ ਜਾਗ ਹੋਣ ਤਾਂ ਇਸ ਸ਼ਬਦ ਦਾ ਰੂਪ ਜਾਗੁ ਹੁੰਦਾ ਹੈ। ਕਹਾ=ਕਿਉਂ?। ਗਾਫਲ=ਅਵੇਸਲਾ। ਉਪਜਿਆ=ਪੈਦਾ ਹੋਇਆ। ਸੰਗਿ=ਨਾਲ। ਸੁਤ=ਪੁੱਤਰ। ਬੰਧ ਜਨ=ਸਨਬੰਧੀ। ਹਿਤੁ=ਮੋਹ, ਪਿਆਰ। ਜੀਉ=ਜੀਵਾਤਮਾ। ਛੂਟਿਓ=ਛੁੱਟਿਆ, ਵਖਰੇ ਹੋਇਆ। ਡਾਰਿ ਦੀਨਾ=ਡਾਲ ਦਿੱਤਾ, ਪਾ ਦਿਤਾ। ਅਗਨਿ ਮਹਿ=ਅੱਗ ਵਿਚ। ਜੀਵਤ ਲਉ=ਜੀਉਂਦਿਆਂ ਤੱਕ। ਬਿਉਹਾਰ=ਵਿਹਾਰ, ਵਰਤਾਰਾ। ਸੁਫਨ ਸਮਾਨਉ=ਸੁਪਨੇ ਸਮਾਨ (ਵਾਂਗ)।

**ਅਰਥ :** ਹੇ ਮਨ ! (ਮਾਇਆ ਦੇ ਮੋਹ ਵਿਚੋਂ) ਜਾਗ ਕੇ (ਹਰ ਹਾਲਤ) ਜਾਗ ਕੇ (ਪਰਮੇਸ਼ਰ ਦੇ ਗੁਣ ਗਾ) ਲੈ, (ਤੂੰ) ਅਵੇਸਲਾ (ਹੋ ਕੇ) ਕਿਉਂ ਸੁਤਾ ਪਿਆ ਹੈ? (ਜਨਮ ਸਮੇਂ) ਜੋ ਸਰੀਰ ਨਾਲ ਹੀ ਪੈਦਾ ਹੋਇਆ ਹੈ, (ਅੰਤ ਸਮੇਂ) ਉਹ ਭੀ (ਕਿਸੇ) ਦਾ ਸੰਗੀ ਨਹੀਂ ਹੋਇਆ (ਭਾਵ ਜੀਵਾਤਮਾ ਕਲਾ ਹੀ ਜਾਂਦਾ ਹੈ)। ੧।ਰਹਾਉ।

(ਹੇ ਮਨ!) ਮਾਤਾ ਪਿਤਾ, ਪੁੱਤਰ ਤੇ ਸਨਬੰਧੀ, ਜਿਨ੍ਹਾਂ ਨਾਲ (ਮਨੁੱਖ ਨੇ ਦਿਲੋਂ) ਪਿਆਰ ਕੀਤਾ। ਜਦੋਂ (ਇਸ ਦਾ) ਜੀਵਾਤਮਾ ਸਰੀਰ ਨਾਲੋਂ ਵਖਰਾ ਹੋਇਆ (ਭਾਵ ਪ੍ਰਾਣ ਨਿਕਲ ਗਏ, ਤਾਂ ਇਸ ਦੇ ਸਕੇ ਸਨਬੰਧੀਆਂ ਨੇ ਇਸ ਦੇ ਸਰੀਰ ਨੂੰ) ਅੱਗ ਵਿਚ ਸੁੱਟ ਦਿੱਤਾ। ੧।

(ਹੇ ਭਾਈ!) ਜਗਤ ਨੂੰ ਤਾਂ (ਇਸ ਤਰ੍ਹਾਂ) ਸਮਝੋ (ਕਿ ਇਸ ਦਾ ਮਨੁਖ ਨਾਲ) ਜੀਉਂਦਿਆਂ ਤੱਕ ਹੀ (ਵਰਤੋ) ਵਿਹਾਰ ਹੈ। ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ ਹੇ ਜੀਵ ! ਤੂੰ) ਹਰੀ ਦੇ ਗੁਣ ਗਾ ਲੈ (ਸਿਫਤਿ ਸਲਾਹ ਕਰ ਲੈ, ਬਾਕੀ ਸਾਰਾ (ਜਗਤ ਪਸਾਰਾ) ਸੁਪਨੇ ਵਾਂਙੂ (ਨਾਸ਼ਵੰਤ ਹੈ)।੨।੨।

**ਤਿਲੰਗ ਮਹਲਾ ੯॥ ਹਰਿ ਜਸੁ ਰੇ ਮਨਾ ਗਾਇ ਲੈ, ਜੋ ਸੰਗੀ ਹੈ ਤੇਰੋ ॥ ਅਉਸਰੁ ਬੀਤਿਓ ਜਾਤ ਹੈ, ਕਹਿਓ ਮਾਨਿ ਲੈ ਮੇਰੋ ॥੧॥ਰਹਾਉ॥ ਸੰਪਤ ਰਥ ਧਨ ਰਾਜ ਸਿਉ, ਅਤਿ ਨੇਹੁ ਲਗਾਇਓ ॥ ਕਾਲ ਫਾਸ ਜਬ ਗਲਿ ਪਰੀ, ਸਭ ਭਇਓ ਪਰਾਇਓ ॥੧॥ ਜਾਨਿ ਬੂਝਿ ਕੈ ਬਾਵਰੇ, ਤੈ ਕਾਜੁ ਬਿਗਾਰਿਓ ॥ ਪਾਪ ਕਰਤ ਸੁਕਚਿਓ ਨਹੀ, ਨਹ ਗਰਬੁ ਨਿਵਾਰਿਓ ॥੨॥ ਜਿਹ ਬਿਧਿ ਗੁਰਿ ਉਪਦੇਸਿਆ, ਸੋ ਸੁਨ ਰੇ ਭਾਈ ॥ ਨਾਨਕੁ ਕਹਤੁ ਪੁਕਾਰਿ ਕੈ, ਗਹੁ ਪ੍ਰਭ ਸਰਨਾਈ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਨੇਹੁੰ, ਤੈਂ, ਨਹੀਂ।

**ਪਦ ਅਰਥ :** ਸੰਗੀ=ਸਾਥੀ। ਅਉਸਰੁ=ਸਮਾਂ। ਬੀਤਿਓ ਜਾਤ ਹੈ ਬੀਤਦਾ, ਗੁਜ਼ਰਦਾ ਜਾ ਰਿਹਾ ਹੈ, ਮਾਨਿ ਲੈ=ਮੰਨ ਲੈ। ਸੰਪਤਿ ਸੰਪਤੀ, ਮਾਲ ਪਦਾਰਥ। ਅਤਿ ਨੇਹੁ=ਬਹੁਤ ਪਿਆਰ। ਕਾਲ ਫਾਸ=ਕਾਲ ਦੀ ਫਾਹੀ। ਗਲਿ ਪਰੀ=ਗਲ ਵਿਚ ਪਈ। ਪਰਾਇਓ=ਬਿਗਾਨਾ। ਕਾਜੁ=ਕੰਮ। ਬਿਗਾਰਿਓ=ਵਿਗਾੜ ਲਿਆ ਹੈ।

ਸੁਕਚਿਓ ਨਹੀ=ਝਿਝਕਿਆ ਨਹੀਂ, ਸੰਕੋਚ ਨਹੀਂ ਕੀਤਾ। ਗਰਬੁ=ਅਹੰਕਾਰ। ਨਿਵਾਰਿਓ=ਦੂਰ ਕੀਤਾ। ਜਿਹ ਬਿਧਿ=ਜਿਸ ਤਰੀਕੇ ਨਾਲ। ਗੁਰਿ=ਗੁਰੂ ਨੇ। ਪੁਕਾਰਿ ਕੈ=ਉਚੀ ਉਚੀ ਆਖ ਕੇ। ਗਹੁ=ਪਕੜ ਲੈ। ਪ੍ਰਭ ਸਰਨਾਈ=ਪ੍ਰਭੂ ਦੀ ਸ਼ਰਨ।

**ਅਰਥ :** ਹੇ ਮਨ! ਹਰੀ ਦਾ ਜਸ (ਕੀਰਤਨ ਗਾਇਨ ਕਰ ਲੈ ਜੋ ਤੇਰਾ (ਅੰਤ ਸਮੇਂ ਦਾ) ਸਾਥੀ (ਹੋਵੇਗਾ)। (ਮਨੁਖਾ ਜਨਮ ਦਾ) ਸਮਾ ਬੀਤਦਾ ਜਾ ਰਿਹਾ ਹੈ ਮੇਰਾ, ਆਖਿਆ ਹੋਇਆ (ਬਚਨ) ਮੰਨ ਲੈ।੧।ਰਹਾਉ।

ਹੇ ਮਨ! (ਤੂੰ) ਮਾਲ-ਪਦਾਰਥ, ਧਨ ਦੋਲਤ, ਨਾਲ ਬਹੁਤ (ਗੂੜ੍ਹਾ ਮੋਹ) ਲਾਇਆ ਹੋਇਆ ਹੈ। (ਪਰ ਯਾਦ ਰਖ) ਜਦੋਂ ਕਾਲ ਦੀ ਫਾਹੀ (ਤੇਰੇ) ਗਲ ਵਿਚ ਪਵੇਗੀ (ਤਦੋਂ) ਸਭ ਕੁਝ (ਸਾਰਾ ਧਨ ਪਦਾਰਥ) ਬਿਗਾਨਾ ਹੋ ਜਾਵੇਗਾ।੧।

ਹੇ ਕਮਲੇ (ਮਨ!) ਜਾਣ ਬੁਝ ਕੇ (ਭਾਵ ਸਭ ਕੁਝ ਸਮਝਦੇ ਹੋਏ) ਤੂੰ (ਮਨੁੱਖਾ ਦੇਹੀ ਦੀ ਸਫਲਤਾ ਵਾਲਾ ਆਪਣਾ) ਕੰਮ ਵਿਗਾੜ ਲਿਆ ਹੈ। (ਤੂੰ) ਪਾਪ ਕਰਦਿਆਂ ਝਿਝਕਿਆਂ ਨਹੀਂ (ਭਾਵ ਰਤੀ ਭਰ ਵੀ ਸੰਕੋਚ ਨਹੀਂ ਕੀਤਾ ਅਤੇ) ਨਾ ਹੀ (ਤੂੰ ਆਪਣਾ) ਹੰਕਾਰ ਦੂਰ ਕੀਤਾ ਹੈ ।੨।

ਹੇ ਭਾਈ! ਜਿਸ ਤਰੀਕੇ ਨਾਲ ਗੁਰੂ (ਸਾਹਿਬ) ਨੇ ਉਪਦੇਸ਼ ਕੀਤਾ ਹੈ, (ਤੂੰ ਧਿਆਨ ਨਾਲ) ਉਹ (ਉਪਦੇਸ਼) ਸੁਣ। ਨਾਨਕ ਉਚੀ ਉਚੀ ਪੁਕਾਰ ਕੇ (ਤੈਨੂੰ ਇਹ ਉਪਦੇਸ਼ ਸੁਣਾ ਰਹਿਆ ਹੈ, ਤੂੰ) ਪ੍ਰਭੂ ਦੀ ਸ਼ਰਨ ਫੜ ਲੈ (ਫਿਰ ਬਚ ਜਾਵੇਂਗਾ)।੩।੩।

## ਰਾਗ ਬਿਲਾਵਾਲੁ ਮਹਾਲਾ ੯ ਦੁਪਦੇ॥

**੧ੴ ਸਤਿਗੁਰ ਪ੍ਰਸਾਦਿ ॥ ਦੁਖ ਹਰਤਾ ਹਰਿਨਾਮੁ ਪਛਾਨੋ॥ ਅਜਾ ਮਲੁ ਗਨਿਕਾ, ਜਿਹ ਸਿਮਰਤ ਮੁਕਤ ਭਏ, ਜੀਅ ਜਾਨੋ॥੧॥ਰਹਾਉ॥ ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ, ਜਬਹੀ ਰਾਮੁ ਬਖਾਨੋ॥ ਨਾਰਦ ਕਹਤ ਸੁਨਤ ਧ੍ਰੂਅ ਬਾਰਿਕ, ਭਜਨ ਮਾਹਿ ਲਪਟਾਨੋ॥੧॥**

**ਅਚਲ ਅਮਰ ਨਿਰਭੈ ਪਦ ਪਾਇਓ, ਜਗਤ ਜਾਹਿ ਹੈਰਾਨੋ ॥ ਨਾਨਕ ਕਹਤ ਭਗਤ ਰਛਕ ਹਰਿ, ਨਿਕਟਿ ਤਾਹਿ ਤੁਮ ਮਾਨੋ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਛਿਨਹੂੰ, ਮਹਿੰ, ਮਾਹਿੰ, ਜਾਹਿੰ, ਤਾਹਿੰ।

**ਪਦ ਅਰਥ :** ਦੁਖ ਹਰਤਾ=ਦੁੱਖਾਂ ਨੂੰ ਨਾਸ਼ ਕਰਨ ਵਾਲਾ। ਅਜਾ ਮਲ=ਕਨੌਜ਼ ਦੇਸ਼ ਦਾ ਇਕ ਦੁਰਾਚਾਰੀ ਬ੍ਰਾਹਮਣ, ਜਿਸ ਨੇ ਇਕ ਵੇਸ਼ਵਾ ਨਾਲ ਵਿਆਹ ਕੀਤਾ ਸੀ। ਜਿਸ ਦੇ ਉਦਰ ਤੋਂ ਦਸ ਪੁਤਰ ਹੋਏ। ਛੋਟੇ ਪੁਤਰ ਦਾ ਨਾਉ ਨਾਰਾਇਣ ਹੋਣ ਕਰਕੇ ਅਤੇ ਅਜਾਮਲ ਨਾਰਾਇਣ ਦਾ ਭਗਤ ਹੋ ਕੇ ਮੁਕਤੀ ਦਾ ਅਧਿਕਾਰੀ ਬਣਿਆ। ਵੇਖੋ ਭਾ. ਗੁ. ਵਾਰ ੧੦ "ਪਤਿਤ ਅਜਾਮਲ ਪਾਪ ਕਰ.......”। ਗਨਕਾ=ਵੇਸ਼ਵਾ। ਗੁਰਬਾਣੀ ਵਿਚ ਦੋ ਗਨਿਕਾ ਦਾ ਪ੍ਰਸੰਗ ਆਉਂਦਾ ਹੈ। ਇਕ ਪਿੰਗਲਾ, ਜੋ ਰਾਜਾ ਜਨਕ ਦੀ ਪੁਰੀ ਵਿਚ ਰਹਿੰਦੀ ਸੀ। ਇਕ ਰਾਤ ਇਸ ਨੂੰ ਕੋਈ ਕਾਮੀ ਪੁਰਖ ਨਾ ਮਿਲਿਆ। ਅੱਧੀ ਰਾਤ ਬੀਤਣ ਪੁਰ ਮਨ ਨੂੰ ਪਛਤਾਵਾ ਹੋਇਆ ਅਤੇ ਖਿਆਲ ਉਜਿਆ ਜੇ ਇਤਨਾ ਧਿਆਨ ਅਤੇ ਪਿਆਰ ਕਰਤਾਰ ਵਲ ਜੋੜਦੀ, ਤਦ ਕੇਹਾ ਉਤਮ ਫਲ ਹੁੰਦਾ ਹੈ। ਉਸ ਵੇਲੇ ਸਭ ਕੁਕਰਮ ਛੱਡ ਕੇ ਕਰਤਾਰ ਪਰਾਇਣ ਹੋਈ ਅਤੇ ਪਵਿਤਰ ਜੀਵਨ ਬਿਤਾਇਆ। ਇਸੇ ਗਨਿਕਾ ਨੂੰ ਦਤਾ ਤ੍ਰੇਯ ਜੀ ਨੇ ਗੁਰੂ ਕਲਪਿਆ ਸੀ-'ਅਜਾਮਲੁ ਪਿੰਗਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ'। (ਕੇਦਾ ਰਵਿਦਾਸ)। ਦੂਜੀ ਗਨਿਕਾ ਉਹ ਸੀ, ਜਿਸ ਨੂੰ ਕਿਸੇ ਸਾਧੂ ਨੇ ਤੋਤਾ ਦੇ ਕੇ ਹਰਿ ਨਾਮ ਸਿਖਾਉਣ ਦਾ ਉਪਦੇਸ਼ ਦਿਤਾ ਅਤੇ ਉਹ ਨਾਮ ਅਭਯਾਸ ਵਿਚ ਲਗ ਕੇ ਪਵਿਤ੍ਰਾਤਮਾ ਹੋ ਗਈ। 'ਗਨਿਕਾ ਉਧਰੀ ਹਰਿ ਕਹੇ ਤੋਤ' (ਬੰ. ਸ. ਅ. ਮਾ. ੫) 'ਜਿਹ ਸਿਮਰਤ ਗਨਕਾ ਸੀ ਉਧਰੀ' (ਸੋ. ਮ. ੯)। (ਮਹਾਨ ਕੋਸ਼)

ਗਜ=ਇਕ ਗੰਧਰਵ ਜੋ ਦੇਵਲ ਰਿਖੀ ਦੇ ਸਰਾਪ ਨਾਲ ਹਾਥੀ ਬਣਿਆ ਸੀ। ਇਸ ਨੂੰ ਵਰੁਣ ਦੇ ਤਲਾਉ ਵਿਚ ਤੰਦੂਏ ਨੇ ਗਰਸ

ਕੀਤਾ। ਜਦ ਨਿਰਬਲ ਹੋ ਕੇ ਡੁੱਬਣ ਲਗਾ ਤਦ ਕਰਤਾਰ ਅਗੇ ਅਰਦਾਸ ਕੀਤੀ, ਜਿਸ ਪੁਰ ਗਜ ਦੇ ਬੰਧਨ ਕੱਟੇ ਗਏ। (ਮਹਾਨ ਕੋਸ਼)। ਤ੍ਰਾਸ=ਡਰ। ਛਿਨ ਹੂ ਮਹਿ=ਇਕ ਖਿਨ ਵਿਚ। ਬਖਾਨੋ=ਉਚਾਰਿਆ। ਨਾਰਦ=ਇਕ ਰਿਖੀ ਜਿਸ ਨੇ ਰਿਗ ਵੇਦ ਦੇ ਕਈ ਮੰਤਰ ਰਚੇ ਹਨ। **ਧ੍ਰੂਅ**=ਰਾਜਾ ਉਤਾਨਪਾਦ ਦਾ ਪੁਤਰ। ਪੜ੍ਹੋ- ਭਾ. ਗੁ '**ਧ੍ਰੂਅ** ਹਸਦਾ ਘਰਿ ਆਇਆ'। ਲਪਟਾਨੇ=ਲਪਟ (ਜੁੱਟ ਗਿਆ)। ਅਚਲ=ਪੱਕਾ। ਅਮਰ= ਅਬਿਨਾਸ਼ੀ। ਨਿਰਭੈ ਪਦ=ਡਰ ਤੋਂ ਰਹਿਤ ਦਰਜਾ। ਰਛਕ= ਰਖਿਆ ਕਰਨ ਵਾਲਾ। ਨਿਕਟ=ਨੇੜੇ, ਅੰਗ ਸੰਗ। ਮਾਨੋ=ਮੰਨੋ, ਨਿੰਸਚਾ ਕਰੋ।

**ਅਰਥ :** (ਹੇ ਭਾਈ!) ਪਰਮੇਸ਼ਰ ਦਾ ਨਾਮ ਦੁਖਾ ਨੂੰ ਨਾਸ਼ ਕਰਨ ਵਾਲਾ ਸਮਝੋ। ਜਿਸ (ਪ੍ਰਭੂ ਦਾ ਨਾਮ) ਸਿਮਰਦਿਆਂ ਅਜਾਮਲ (ਪਾਪੀ ਨੇ) ਗਨਿਕਾ (ਪਾਪਣ) ਮੁਕਤ ਹੋ ਗਏ (ਇਹ ਗਲ ਆਪਣੇ) ਹਿਰਦੇ ਵਿਚ (ਸਚੀ) ਜਾਣੋ।੧।ਰਹਾਉ।

ਜਦੋਂ ਰਾਮ ਉਚਾਰਨ ਕੀਤਾ (ਤਦੋਂ ਇਕ) ਛਿਨ ਵਿਚ ਹਾਥੀ (ਦੇ ਮਨ ਵਿਚ ਜੋ ਤੰਦੂਏ ਦੇ ਫੜਨ ਵਾਲੀ ਤ੍ਰਾਸ (ਡਰ) ਸੀ, ਉਹ ਦੂਰ ਹੋ ਗਈ। ਨਾਰਦ ਦਾ ਕਹਿਆ ਹੋਇਆ (ਉਪਦੇਸ਼) **ਧ੍ਰੂਅ** ਬਾਲਕ ਨੇ ਸੁਣਿਆ (ਅਤੇ ਉਹ ਪਰਮੇਸ਼ਰ ਦੇ) ਭਜਨ (ਸਿਮਰਨ) ਵਿਚ ਜੁੱਟ ਗਿਆ।੧।

(**ਧ੍ਰੂਅ** ਨੇ ਪਰਮਾਤਮਾ ਦਾ ਭਜਨ ਕਰਕੇ) ਅਚਲ, ਅਮਰ ਅਤੇ ਨਿਰਭੈ ਪਦ ਪ੍ਰਾਪਤ ਕੀਤਾ ਜਿਸ ਨੂੰ (ਵੇਖ ਕੇ) ਜਗਤ ਦੇ ਲੋਕ ਹੈਰਾਨ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ, ਹੇ ਭਾਈ!) ਪਰਮਾਤਮਾ ਭਗਤਾਂ ਦੀ ਰਖਿਆ ਕਰਨ ਵਾਲਾ ਹੈ, (ਉਸ ਪ੍ਰਭੂ) ਨੂੰ (ਸਦਾ ਹੀ ਆਪਣੇ) ਕੋਲ ਵਸਦਾ ਮੰਨੋ।੨।੧।

**ਬਿਲਾਵਲ ਮਹਲਾ ੯॥ ਹਰਿ ਕੇ ਨਾਮ ਬਿਨਾ, ਦੁਖੁ ਪਾਵੈ॥ ਭਗਤਿ ਬਿਨਾ ਸਹਸ ਨਹ ਚੂਕੈ, ਗੁਰੁ ਇਹ ਭੇਦੁ ਬਤਾਵੈ॥੧॥ਰਹਾਉ॥ ਕਹਾ ਭਇਓ ਤੀਰਥ ਬ੍ਰਤ ਕੀਏ, ਰਾਮ ਸਰਨਿ ਨਹੀ ਆਵੈ॥ ਜੋਗੁ ਜਗ ਨਿਹਫਲ ਤਿਹ**

**ਮਾਨੋ, ਜੋ ਪ੍ਰਭੁ ਜਸੁ ਬਿਸਰਾਵੈ॥੧॥ ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ॥ ਕਹੁ ਨਾਨਕ, ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ॥੨॥੨॥**

**ਪਦ ਅਰਥ :** ਸਹਸਾ=ਸੰਸਾ। ਨਹ ਚੂਕੈ=ਦੂਰ ਨਹੀਂ ਹੁੰਦਾ। ਭੇਦੁ=ਗੋਹਜ ਭਾਵ। ਬਤਾਵੈ=ਦਸਦਾ ਹੈ। ਕਹਾ ਭਇਓ=ਕੀ ਹੋਇਆ? ਬ੍ਰਤ=ਵਰਤ। ਜਗ=ਯੱਗ। ਨਿਹਫਲ=ਨਿਸਫਲ, ਵਿਅਰਥ। ਪਰਹਰਿ=ਤਿਆਗ ਕੇ। ਇਸ ਬਿਧਿ=ਇਸ ਤਰੀਕੇ ਨਾਲ। ਕੋ=ਕੋਈ।

**ਅਰਥ :** (ਹੇ ਭਾਈ! ਜੀਵ) ਪਰਮਾਤਮਾ ਦੇ ਨਾਮ ਤੋਂ ਬਿਨਾ ਦੁਖ ਪਾਉਂਦਾ ਹੈ। ਭਗਤੀ ਤੋਂ ਬਿਨਾ (ਮਨੁੱਖ ਦਾ) ਸੰਸਾ ਦੂਰ ਨਹੀਂ ਹੁੰਦਾ, ਗੁਰੂ ਇਸ ਗੁਹਝ ਭਾਵ ਨੂੰ (ਖੋਲ੍ਹ ਕੇ) ਦਸਦਾ ਹੈ।੧।ਰਹਾਉ।

(ਹੇ ਭਾਈ! ਜੋ) ਮਨੁਖ ਪਰਮੇਸ਼ਰ ਦੀ ਸ਼ਰਨ ਵਿਚ ਨਹੀਂ ਆਉਂਦਾ (ਉਸ ਦਾ) ਤੀਰਥ (ਇਸ਼ਨਾਨ ਕੀਤਿਆਂ ਤੇ) ਵਰਤ (ਰਖਿਆਂ ਕੀ ਬਣਦਾ ਹੈ?) ਜਿਹੜਾ (ਮਨੁੱਖ) ਪ੍ਰਭੂ ਦਾ ਜਸ (ਪਰਉਪਕਾਰ) ਭੁਲਾਅ ਦਿੰਦਾ ਹੈ, ਉਸ ਦੇ ਕੀਤੇ ਜੋਗ (ਸਾਧਨ ਤੇ) ਯੱਗ (ਆਦਿਕ ਸਾਰੇ ਕਰਮ) ਵਿਅਰਥ ਹੀ ਮੰਨੋ।੧।

(ਹੇ ਭਾਈ! ਜੋ ਮਨੁੱਖ) ਮਾਣ ਅਤੇ ਮੋਹ, ਦੋਹਾਂ ਨੂੰ ਤਿਆਗ ਕੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ, ਨਾਨਕ ਆਖ ਕਿ ਇਸ ਵਿਧੀ ਨਾਲ (ਭਜਨ ਕਰਨ ਵਾਲਾ) ਕੋਈ (ਵਿਰਲਾ) ਪ੍ਰਾਣੀ ਜੀਵਨ-ਮੁਕਤਿ (ਦੇ ਯੋਗ) ਅਖਵਾ ਸਕਦਾ ਹੈ (ਬਾਕੀ ਸਭ ਪ੍ਰਾਣੀ ਆਵਾਗਵਨ ਵਿਚ ਹੀ ਪਏ ਰਹਿੰਦੇ ਹਨ)।੨।੨।

**ਬਿਲਾਵਲੁ ਮਹਲਾ ੯॥ ਜਾ ਮਹਿ, ਭਜਨੁ ਰਾਮ ਕੋ ਨਾਹੀ॥ ਤਿਹ ਨਰਿ ਜਨਮੁ ਅਕਾਰਥੁ ਖੋਇਆ, ਯਹ ਰਾਖਹੁ ਮਨ ਮਾਹੀ ॥੧॥ਰਹਾਉ॥ ਤੀਰਥ ਕਰੈ ਬ੍ਰਤ ਫੁਨਿ ਰਾਖੈ, ਨਹ ਮਨੂਆ ਬਸਿ ਜਾ ਕੋ॥ ਨਿਹਫਲ ਧਰਮੁ ਤਾਹਿ ਤੁਮ ਮਾਨਹੁ, ਸਾਚੁ ਕਹਤ ਮੈ ਯਾ ਕਉ॥੧॥ ਜੈਸੇ**

**ਪਾਹਨੁ ਜਲਿ ਮਾਹਿ ਰਾਖਿਓ, ਭੇਦੈ ਨਾਹਿ ਤਿਹ ਪਾਨੀ॥ ਤੈਸੇ ਹੀ ਤੁਮ ਤਾਹਿ ਪਛਾਨਹੁ, ਭਗਤਿ ਹੀਨ ਜੋ ਪ੍ਰਾਨੀ॥੨॥ ਕਲਿ ਮਹਿ ਮੁਕਤਿ ਨਾਮ ਤੇ ਪਾਵਤ, ਗੁਰੁ ਯਹ ਭੇਦੁ ਬਤਾਵੈ॥ ਕਹੁ ਨਾਨਕ ਸੋਈ ਨਰੁ ਗਰੂਆ, ਜੋ ਪ੍ਰਭ ਕੇ ਗੁਨ ਗਾਵੈ॥੩॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹੀਂ, ਮਾਹੀਂ, ਨਹਂ, ਮਾਨਹੁਂ, ਨਾਹਿਂ, ਤਾਹਿਂ ਪਛਾਨਹੁਂ, ਮਹਿਂ। **ਨੋਟ**–ਇਥੇ 'ਜਾ' ਨੂੰ 'ਜਾਂ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਜਾ ਮੈ=ਜਿਸ (ਜੀਵ ਦੇ ਹਿਰਦੇ) ਵਿਚ। ਤਿਹ ਨਰਿ ਜਨਮ=ਉਸ ਮਨੁਖ ਨੇ (ਆਪਣਾ) ਜਨਮ। ਅਕਾਰਥ ਖੋਇਆ=ਨਿਸਫਲ ਗੁਆ ਲਿਆ। ਯਹ=ਇਹ। ਫੁਨਿ=ਪੁਨ। ਬਸਿ=ਵਸ ਵਿਚ। ਧਰਮੁ=(ਧਰਮ ਵਾਲੇ ਕੰਮ)। ਤਾਹਿ=ਉਸ ਦੇ। ਯਾ ਕਉ=ਇਸ (ਗਲ) ਨੂੰ। ਪਾਹਨੁ=ਪੱਥਰ। ਜਲ ਮਹਿ=ਪਾਣੀ ਵਿਚ। ਭੇਦੈ ਨਾਹੀ=ਵਿੰਨ੍ਹਦਾ ਨਹੀਂ, ਭਾਵ ਉਸ ਦੇ ਅੰਦਰ ਪਰਵੇਸ਼ ਨਹੀਂ ਕਰਦਾ। ਭਗਤਿ ਹੀਨ=ਭਗਤੀ ਤੋਂ ਸਖਣਾ। ਗਰੂਆ=ਵੱਡਾ (ਗੁਣਵਾਨ)।

**ਅਰਥ:** (ਹੇ ਭਾਈ!) ਜਿਸ (ਜੀਵ ਦੇ ਹਿਰਦੇ) ਵਿਚ ਪਰਮੇਸ਼ਰ ਦਾ ਸਿਮਰਨ ਨਹੀਂ ਹੈ, ਇਹ ਗਲ ਮਨ ਵਿਚ (ਯਾਦ) ਰਖੋ ਕਿ ਉਸ ਮਨੁੱਖ ਨੇ (ਆਪਣਾ ਮਨੁਖਾ) ਜਨਮ ਵਿਅਰਥ ਹੀ ਗੁਆ ਲਿਆ ਹੈ।੧।ਰਹਾਉ।

(ਹੇ ਭਾਈ! ਜਿਹੜਾ ਮਨੁੱਖ) ਤੀਰਥ (ਤੇ ਇਸ਼ਨਾਨ) ਕਰਦਾ ਹੈ ਫਿਰ ਵਰਤ ਵੀ ਰਖਦਾ ਹੈ, (ਜੇ ਉਸ ਦਾ) ਮਨ (ਆਪਣੇ) ਵਸ ਵਿਚ ਨਹੀਂ (ਆਇਆ ਤਾਂ ਉਸ ਦੇ ਕੀਤੇ) ਧਰਮ (ਕਰਮ ਸਾਰੇ) ਹੀ ਨਿਸਫਲ ਮੰਨੋ, ਇਹ ਗਲ ਮੈਂ ਸਚ (ਗਜ ਵਜ ਕੇ) ਆਖ ਰਿਹਾ ਹਾਂ।੧।

(ਹੇ ਭਾਈ!) ਜਿਸ ਤਰ੍ਹਾਂ ਪੱਥਰ ਪਾਣੀ ਵਿਚ ਰਖਿਆ ਜਾਏ ਤਾਂ ਉਸ ਨੂੰ ਪਾਣੀ ਨਹੀਂ ਵਿੰਨ੍ਹਦਾ (ਭਾਵ ਪੱਥਰ ਦੇ ਅੰਦਰ ਪਰਵੇਸ਼ ਨਹੀਂ

ਕਰਦਾ) ਇਸੇ ਤਰ੍ਹਾਂ ਤੁਸੀਂ ਉਸ (ਮਨੁੱਖ) ਨੂੰ (ਪੱਥਰ ਸਮਾਨ ਕਠੋਰ) ਸਮਝੋ ਜੋ ਮਨੁੱਖ ਭਗਤੀ ਤੋਂ ਸਖਣਾ (ਖ਼ਾਲੀ) ਹੈ।੨।

(ਹੇ ਭਾਈ!) ਗੁਰੂ ਇਹ ਭੇਦ ਦਸਦਾ ਹੈ ਕਿ ਕਲਜੁਗ ਵਿਚ ਮੁਕਤੀ ਨਾਮ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਨਾਨਕ! ਆਖ ਕਿ ਓਹੀ, ਮਨੁਖ ਵੱਡਾ (ਗੁਣਵਾਨ) ਹੈ ਜੋ ਪ੍ਰਭੂ ਦੇ ਗੁਣ ਗਾਉਂਦਾ ਹੈ।੩।੩।

## ਰਾਗੁ ਰਾਮਕਲੀ ਮਹਲਾ ੯॥

**ੴ ਸਤਿਗੁਰ ਪ੍ਰਸਾਦਿ ॥ ਰੇ ਮਨ! ਓਟ ਲੇਹੁ ਹਰਿਨਾਮਾ॥ ਜਾ ਕੈ ਸਿਮਰਨਿ ਦੁਰਮਤਿ ਨਾਸੈ, ਪਾਵਹਿ ਪਦੁ ਨਿਰਬਾਨਾ॥੧॥ਰਹਾਉ॥ ਬਡਭਾਗੀ ਤਿਹ ਜਨ ਕਉ ਜਾਨਹੁ, ਜੋ ਹਰਿ ਕੇ ਗੁਨ ਗਾਵੈ॥ ਜਨਮ ਜਨਮ ਕੇ ਪਾਪ ਖੋਇ ਕੈ, ਫੁਨਿ ਬੈਕੁੰਠਿ ਸਿਧਾਵੈ॥੧॥ ਅਜਾਮਲੁ ਕਉ, ਅੰਤਿ ਕਾਲ ਮਹਿ, ਨਾਰਾਇਣ ਸੁਧਿ ਆਈ ॥ ਜਾਂ ਗਤਿ ਕਉ ਜੋਗੀਸੁਰ ਬਾਛਤ, ਸੋ ਗਤਿ ਛਿਨ ਮਹਿ ਪਾਈ ॥੨॥ ਨਾਹਿਨ ਗੁਨੁ, ਨਾਹਿਨ ਕਛੁ ਬਿਦਿਆ, ਧਰਮੁ ਕਉਨੁ ਗਜਿ ਕੀਨਾ॥ ਨਾਨਕ, ਬਿਰਦੁ ਰਾਮ ਕਾ ਦੇਖਹੁ, ਅਭੈ ਦਾਨੁ ਤਿਹ ਦੀਨਾ॥੩॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਧਾਵਹਿੰ, ਮਹਿੰ, ਬਾਂਛਤ।

**ਨੋਟ–** ਜਾ ਨੂੰ ਜਾਂ ਨਹੀਂ ਉਚਾਰਨਾ।

**ਪਦ ਅਰਥ :** ਓਟ=ਆਸਰਾ। ਦੁਰਮਤਿ=ਖੋਟੀ ਮਤਿ ਦੂਰ ਹੋ ਜਾਂਦੀ ਹੈ। ਪਾਵਹਿ=ਪਾ ਲਵੇਂਗਾ। ਪਦੁ ਨਿਰਬਾਨਾ=ਵਾਸ਼ਨਾ ਤੋਂ ਰਹਿਤ ਪਦ। ਤਿਹ ਜਨ ਕਉ=ਉਸ ਸੇਵਕ ਨੂੰ। ਖੋਇ ਕੈ=ਨਾਸ਼ ਕਰਕੇ। ਬੈਕੰਠਿ=ਬੈਕੰਠ ਵਿਚ। ਸਿਧਾਵੈ=ਜਾ ਪਹੁੰਚਦਾ ਹੈ। ਅਜਾਮਲੁ=ਕਨੋਜ ਦੇਸ਼ ਦਾ ਇਕ ਦੁਰਾਚਾਰੀ ਬ੍ਰਾਹਮਣ। ਨਾਰਾਇਣ= ਪਰਮਾਤਮਾ ਦੀ। ਸੁਧਿ=ਖ਼ਬਰ ਸੋਝੀ। ਜਾ ਗਤਿ ਕਉ=ਜਿਸ ਉਚੀ

ਆਤਮਿਕ ਅਵਸਥਾ ਨੂੰ। ਜੋਗੀਸੁਰ=ਵਡੇ ਜੋਗੀ। ਬਾਂਛਤ=ਚਾਹੁੰਦੇ ਸਨ। ਗਜਿ=ਹਾਥੀ ਨੇ। ਬਿਰਦੁ= ਸੁਭਾਉ। ਅਭੈ=ਨਿਰਭੈਤਾ। ਤਿਹ=ਉਸ। ਦੀਨਾ=ਦਿੱਤਾ, ਬਖਸ਼ਿਸ਼ ਕੀਤਾ।

**ਅਰਥ :** ਹੇ ਮਨ! (ਤੂੰ) ਪਰਮਾਤਮਾ ਦੇ ਨਾਮ ਦਾ ਆਸਰਾ ਲੈ। ਜਿਸ (ਪ੍ਰਭੂ) ਦੇ ਸਿਮਰਨ ਨਾਲ ਖੋਟੀ ਮਤਿ ਦੂਰ ਹੋ ਜਾਂਦੀ ਹੈ (ਉਸ ਨਾਮ ਦੀ ਬਰਕਤ ਨਾਲ ਤੂੰ) ਵਾਸ਼ਨਾ-ਰਹਿਤ ਪਦ ਪ੍ਰਾਪਤ ਕਰ ਲਵੇਂਗਾ।੧।ਰਹਾਉ।

(ਹੇ ਭਾਈ!) ਉਸ ਮਨੁਖ ਨੂੰ ਵੱਡੇ ਭਾਗਾਂ ਵਾਲਾ (ਜਾਣੋ, ਜਿਹੜਾ) ਪਰਮਾਤਮਾ ਦੇ ਗੁਣ ਗਾਉਂਦਾ ਹੈ। (ਉਹ ਮਨੁੱਖ) ਜਨਮਾਂ ਜਨਮਾਂਤਰਾਂ ਦੇ ਪਾਪ ਗਵਾ ਕੇ ਫਿਰ (ਸਿੱਧਾ) ਬੈਕੁੰਠ (ਸਚਖੰਡ ਵਿਚ) ਜਾ ਪਹੁੰਚਦਾ ਹੈ।੧।

(ਹੇ ਮਨ! ਇਹ ਜਗਤ ਪ੍ਰਸਿਧ ਪੌਰਾਣਿਕ ਕਥਾ ਹੈ ਕਿ) ਅਜਾਮਲ (ਪਾਪੀ) ਨੂੰ (ਜੀਵਨ ਦੇ) ਅੰਤ ਸਮੇਂ ਨਾਰਾਇਣ (ਪਰਮਾਤਮਾ ਦਾ ਨਾਮ) ਲੈਣ ਦੀ ਸੋਝੀ ਆਈ। ਜਿਸ ਉਚੀ ਆਤਮਿਕ ਅਵਸਥਾ ਨੂੰ ਵੱਡਾ ਵੱਡੇ ਜੋਗੀ ਲੋਚਦੇ ਸਨ ਉਹ ਅਵਸਥਾ (ਅਜਾਮਲ ਨੇ ਇਕ) ਛਿਨ ਵਿਚ ਪ੍ਰਾਪਤ ਕਰ ਲਈ।੨।

(ਇਸੇ ਤਰ੍ਹਾਂ ਦੀ ਇਕ ਹੋਰ ਘਟਨਾ ਹੈ, ਹਾਥੀ ਵਿਚ) ਨਾ ਕੋਈ ਗੁਣ ਸੀ, ਨਾ ਵਿਦਿਆਵਾਨ ਸੀ, (ਉਸ) ਗਜ ਨੇ ਕਿਹੜਾ ਧਰਮ (ਕਰਮ) ਕੀਤਾ ਸੀ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਪਰਮੇਸ਼ਰ ਦਾ ਕਿਰਪਾਲੂ ਸੁਭਾਵ ਵੇਖੋ ਉਸ (ਗਜ) ਨੂੰ ਨਿਰਭੈ (ਪਦ) ਦਾ ਦਾਨ ਬਖਸ਼ ਦਿੱਤਾ (ਭਾਵ ਜਿਨ੍ਹਾਂ ਨੇ ਨਾਮ ਦਾ ਆਸਰਾ ਲਿਆ, ਨਿਰਬਾਣ ਪਦ ਨੂੰ ਪ੍ਰਾਪਤ ਹੋ ਗਏ।੩।੧।

**ਰਾਗੁ ਰਾਮਕਲੀ ਮਹਲਾ ੯ ॥ ਸਾਧੋ! ਕਉਨ ਜੁਗਤਿ ਅਬਿ ਕੀਜੈ॥ ਜਾ ਤੇ ਦੁਰਮਤਿ ਸਗਲ ਬਿਨਾਸੈ, ਰਾਮ ਭਗਤਿ ਮਨੁ ਭੀਜੈ॥੧॥ਰਹਾਉ॥ ਮਨ ਮਾਇਆ ਮਹਿ ਉਰਝਿ ਰਹਿਓ ਹੈ, ਬੂਝੈ ਨਹ ਕਛੁ ਗਿਆਨਾ॥ ਕਉਨੁ ਨਾਮ. ਜਗੁ ਜਾ ਕੇ ਸਿਮਰੈ, ਪਾਵੈ ਪਦੁ ਨਿਰਬਾਨਾ॥੧॥**

**ਭਏ ਦਇਆਲ ਕਿਰਪਾਲ ਸੰਤ ਜਨ, ਤਬ ਇਹ ਬਾਤ ਬਤਾਈ॥ ਸਰਬ ਧਰਮ ਮਾਨੋ ਤਿਹ ਕੀਏ, ਜਿਹ ਪ੍ਰਭ ਕੀਰਤਿ ਗਾਈ ॥੨॥ ਰਾਮਨਾਮੁ ਨਰੁ ਨਿਸਿ ਬਾਸੁਰ ਮਹਿ, ਨਿਮਖ ਏਕ ਉਰਿ ਧਾਰੈ॥ ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ, ਅਪੁਨੋ ਜਨਮ ਸਵਾਰੈ॥੩॥੨॥**

## ਉਚਾਰਨ ਸੇਧ

**ਨੋਟ–** 'ਜਾ' ਨੂੰ 'ਜਾਂ' ਨਹੀਂ ਉਚਾਰਨਾ। ਮਹਿਂ।

**ਪਦ ਅਰਥ :** ਜੁਗਤਿ=ਜੁਗਤੀ, ਤਰੀਕਾ। ਜਾ ਤੇ=ਜਿਸ (ਜੁਗਤੀ) ਨਾਲ। ਦੁਰਮਤਿ=ਖੋਟੀ ਮਤਿ। ਭੀਜੈ=ਭਿੱਜ ਜਾਏ।੧।ਰਹਾਉ। ਉਰਝਿ ਰਹਿਓ=ਫਸ ਰਿਹਾ ਹੈ। ਕਉਨੁ ਨਾਮੁ=ਕਿਹੜਾ ਨਾਮ ?। ਜਗੁ=ਜਗਤ। ਜਾ ਕੇ ਸਿਮਰੈ=ਜਿਸ ਦਾ ਸਿਮਰਨ ਕਰਨ ਨਾਲ। ਪਦ ਨਿਰਬਾਨਾ=ਵਾਸ਼ਨਾ ਤੋਂ ਰਹਿਤ ਦਰਜਾ।੧। ਬਾਤ ਬਤਾਈ=ਗਲ ਦਸੀ। ਮਾਨੋ=ਜਾਣੋ, ਸਮਝੋ। ਤਿਹ=ਉਸ (ਮਨੁੱਖ) ਨੇ। ਜਿਹ=ਜਿਸ (ਮਨੁੱਖ) ਨੇ। ਕੀਰਤਿ= ਕੀਰਤੀ, ਸਿਫਤਿ ਸਾਲਾਹ। ਨਰੁ=(ਜੋ) ਮਨੁੱਖ। ਨਿਸਿ=ਰਾਤ। ਬਾਸੁਰ=ਦਿਨ। ਨਿਮਖ=ਅੱਖ ਝਮਕਣ ਜਿਤਨਾ ਸਮਾਂ। ਉਰਿ ਧਾਰੈ-ਹਿਰਦੈ ਵਿਚ ਧਾਰਦਾ (ਟਿਕਾਂਦਾ) ਹੈ। ਤ੍ਰਾਸੁ=ਡਰ। ਸਵਾਰੈ= ਸਵਾਰ (ਸਫਲ) ਕਰ ਲੈਂਦਾ।੨।

**ਅਰਥ :** ਹੇ ਸਾਧੂ ਜਨੋ! (ਭਾਵ ਹੇ ਗੁਰਦੇਵ ਜੀਓ!) ਦਸੋ ਕਿਹੜੀ ਜੁਗਤੀ (ਨਾਲ ਕੋਈ ਅਜਿਹਾ ਕਰਮ) ਕਰੀਏ ਜਿਸ ਨਾਲ ਸਾਰੀ ਖੋਟੀ ਮਤਿ ਨਾਸ਼ ਹੋ ਜਾਵੇ (ਅਤੇ) ਮਨ ਪਰਮੇਸ਼ਰ ਦੀ (ਪ੍ਰੇਮਾ) ਭਗਤੀ ਵਿਚ ਭਿੱਜ ਜਾਵੇ?।੧। ਰਹਾਉ।

(ਹੇ ਗੁਰਦੇਵ ਜੀਓ! ਮਨੁੱਖੀ) ਮਨ ਮਾਇਆ (ਮੋਹ) ਵਿਚ ਫਸਿਆ ਪਿਆ ਹੈ, (ਇਸ ਨੂੰ ਆਪਣੇ ਜਨਮ ਦੀ ਸਫਲਤਾ ਲਈ ਆਤਮਿਕ) ਗਿਆਨ ਦੀ ਕੋਈ ਸੂਝ ਬੂਝ ਨਹੀਂ ਹੈ। (ਆਪ ਜੀ ਦਸੋ ਉਹ) ਕਿਹੜਾ ਨਾਮ ਹੈ ਜਿਸਦੇ ਸਿਮਰਨ ਨਾਲ ਜਗਤ-ਵਾਸ਼ਨਾ ਤੋਂ ਰਹਿਤ ਪਦ ਨੂੰ ਪ੍ਰਾਪਤ ਕਰ ਸਕੀਦਾ ਹੈ?।੧।

(ਹੇ ਭਾਈ !) ਜਦੋਂ ਸੰਤ ਜਨ (ਸਤਿਗੁਰੂ) ਕਿਰਪਾਲੂ ਤੇ ਦਇਆਲੂ ਹੋਏ, ਓਦੋਂ (ਉਨ੍ਹਾਂ ਨੇ) ਇਹ ਗਲ ਸਮਝਾ ਦਿਤੀ (ਜੀਵਨ ਦੀ ਸੋਝੀ ਬਖਸ਼ ਦਿਤੀ ਕਿ) ਜਿਸ (ਮਨੁੱਖ ਨੇ) ਪ੍ਰਭੂ ਦੀ ਸਿਫਤਿ ਸਾਲਾਹ ਗਾਇਨ ਕੀਤੀ, ਜਾਣੋ ਉਸ ਨੇ ਸਾਰੇ ਧਰਮ (ਕਰਮ ਸੰਪੂਰਨ) ਕਰ ਲਏ।੨।

(ਹੇ ਭਾਈ! ਜਿਹੜਾ) ਮਨੁੱਖ ਰਾਤ ਦਿਨ ਵਿਚ ਇਕ ਨਿਮਖ ਮਾਤਰ ਲਈ ਭੀ (ਪਰਮਾਤਮਾ ਦਾ ਨਾਮ ਆਪਣੇ) ਹਿਰਦੇ ਵਿਚ ਟਿਕਾ ਲੈਂਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਦੇ (ਅੰਦਰੋਂ) ਜਮਾਂ ਦਾ ਡਰ ਦੂਰ ਹੋ ਜਾਂਦਾ ਹੈ (ਅਤੇ ਉਹ) ਆਪਣਾ (ਮਨੁੱਖਾ) ਜਨਮ ਸਵਾਰ ਲੈਂਦਾ ਹੈ।੩।੨।

**ਰਾਗੁ ਰਾਮਕਲੀ ਮਹਲਾ ੯ ॥ ਪ੍ਰਾਨੀ ! ਨਾਰਾਇਣ ਸੁਧਿ ਲੇਹਿ॥ ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ, ਬਿਰਥਾ ਜਾਤੁ ਹੈ ਦੇਹ॥੧॥ਰਹਾਉ॥ ਤਰੁਨਾਪੋ ਬਿਖਿਅਨ ਸਿਉ ਖੋਇਓ, ਬਾਲਪਨੁ ਅਗਿਆਨਾ॥ ਬਿਰਧਿ ਭਇਓ ਅਜਹੂ ਨਹ ਸਮਝੈ, ਕਉਨ ਕੁਮਤਿ ਉਰਝਾਨਾ॥੧॥ ਮਾਨਸ ਜਨਮੁ ਦੀਓ ਜਿਹ ਠਾਕੁਰਿ, ਸੋ ਤੈ ਕਿਉ ਬਿਸਰਾਇਓ॥ ਮੁਕਤ ਹੋਤ ਨਰ ਜਾ ਕੈ ਸਿਮਰੈ, ਨਿਮਖ ਨ ਤਾ ਕਉ ਗਾਇਓ॥੨॥ ਮਾਇਆ ਕੋ ਮਦੁ ਕਹਾ ਕਰਤੁ ਹੈ, ਸੰਗਿ ਨ ਕਾਹੂ ਜਾਈ॥ ਨਾਨਕੁ ਕਹਤੁ ਚੇਤਿ ਚਿੰਤਾਮਨਿ, ਹੋਇ ਹੈ ਅੰਤਿ ਸਹਾਈ ॥੩॥੩॥੮੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਨਹਂ, ਤੈਂ, ਕਿਉਂ, ਹੈਂ।

**ਨੋਟ–**'ਤਾ ਕਉ' ਨੂੰ 'ਤਾਂ ਕਉਂ' ਨਹੀਂ ਉਚਾਰਨਾ। ਅੰਤਲੀ ਪੰਕਤੀ ਵਿਚ 'ਹੈ' ਬਿੰਦੀ ਰਹਿਤ ਉਚਾਰਨਾ ਹੈ।

**ਪਦ ਅਰਥ:** ਪ੍ਰਾਨੀ=ਹੇ ਪ੍ਰਾਣੀ!। ਨਾਰਾਇਣ=ਪਰਮਾਤਮਾ ਦੀ।

ਸੁਧਿ ਲੇਹ=ਖ਼ਬਰਦਾਰ ਹੋ, ਹੋਸ਼ ਕਰ। ਅਉਧ=ਉਮਰ। ਨਿਸਿ=ਰਾਤ। ਬਾਸੁਰ=ਦਿਨ। ਬ੍ਰਿਥਾ=ਵਿਅਰਥ। ਜਾਤੁ ਹੈ= ਜਾਂਦੀ ਹੈ। ਦੇਹ=ਮਨੁੱਖਾ ਦੇਹੀ।੧।ਰਹਾਉ। ਤਰੁਨਾਪੋ= ਜੁਆਨੀ। ਬਿਖਿਅਨ ਸਿਉ=ਵਿਸ਼ਿਆਂ ਨਾਲ। ਖੋਇਓ=ਗੁਆ ਦਿਤੀ। ਬਾਲਪਨ=ਬਚਪਨ। ਅਗਿਆਨਾ=ਅੰਜਾਣਪੁਣੇ ਵਿਚ। ਬਿਰਧਿ ਭਇਓ=ਬੁਢਾ ਹੋਇਆ। ਕਉਨ ਕੁਮਤਿ=ਕਿਹੜੀ ਖੋਟੀ ਮਤ ਵਿਚ?। ਉਰਝਾਨਾ=ਉਲਝਿਆ, ਫਸਿਆ ਪਿਆ ਹੈ।੧। ਮਾਨਸ ਜਨਮ=ਮਨੁੱਖਾ ਜਨਮ। ਠਾਕੁਰਿ=ਮਾਲਕ ਨੇ। ਸੋ=ਉਹ (ਮਾਲਕ)। ਤੈ=ਤੂੰ। ਕਿਉ=ਕਾਹਦੇ ਲਈ। ਮੁਕਤੁ=(ਮਾਇਕ ਬੰਧਨਾਂ ਤੋਂ) ਛੁਟਕਾਰਾ। ਮਦ=ਮਾਣੁ, ਅਹੰਕਾਰ। ਸੰਗਿ ਨਾ ਕਾਹੂ ਜਾਇ=ਕਿਸੇ ਦੇ ਨਾਲ ਭੀ ਨਹੀਂ ਜਾਂਦੀ। ਚੇਤਿ=ਚੇਤੇ ਕਰ, ਸਿਮਰ, ਚਿੰਤਾਮਨਿ=ਚਿੰਤਾਮਣੀ ਪਰਮਾਤਮਾ (ਜੋ ਸਭ ਚਿਤਵਨਾ ਪੂਰੀਆਂ ਕਰਦਾ ਹੈ)। ਅੰਤਿ=ਅੰਤ ਸਮੇਂ। ਸਹਾਈ= ਮਦਦਗਾਰ।

**ਅਰਥ :** ਹੇ ਪ੍ਰਾਣੀ! (ਤੂੰ) ਪਰਮਾਤਮਾ ਦਾ (ਨਾਮ ਜਪਣ ਲਈ ਖ਼ਬਰਦਾਰ ਹੋ) ਹੋਸ਼ ਕਰ। ਦਿਨ ਰਾਤ, ਛਿਨ ਛਿਨ ਕਰਕੇ (ਤੇਰੀ) ਉਮਰ ਘਟਦੀ ਜਾ ਰਹੀ ਹੈ (ਅਤੇ ਇਹ ਮਨੁੱਖਾ) ਦੇਹੀ ਵਿਅਰਥ ਜਾ ਰਹੀ ਹੈ।੧।ਰਹਾਉ।

(ਤੂੰ) ਜੁਆਨੀ (ਦਾ ਸਮਾਂ) ਵਿਸ਼ੇ-ਵਿਕਾਰਾਂ ਵਿਚ (ਲਗ ਕੇ ਅਤੇ) ਬਚਪਨ ਅੰਜਾਣ ਪੁਣੇ ਵਿਚ (ਅਜਾਈਂ) ਗੁਆ ਦਿਤਾ ਹੈ। (ਹੁਣ) ਬੁਢਾ ਹੋ ਗਿਆ ਹੈਂ (ਪਰ ਤੂੰ ਜੋ ਕੁਝ ਕਰਨਾ ਹੈ) ਅਜੇ ਵੀ ਨਹੀਂ ਸਮਝਦਾ, (ਪਤਾ ਨਹੀਂ ਤੂੰ) ਕਿਹੜੀ ਭੈੜੀ ਮਤਿ ਵਿਚ ਫਸਿਆ ਪਿਆ ਹੈ?।੧।

(ਹੇ ਪ੍ਰਾਣੀ!) ਜਿਸ ਮਾਲਕ ਨੇ (ਤੈਨੂੰ ਮਨੁੱਖਾ) ਜਨਮ ਦਿੱਤਾ ਹੈ, ਉਸ ਨੂੰ ਤੂੰ ਕਿਉਂ ਵਿਸਾਰ ਦਿਤਾ ਹੈ?। ਜਿਸ (ਵਾਹਿਗੁਰੂ ਜੀ) ਦੇ ਸਿਮਰਨ ਨਾਲ (ਮਾਇਆ ਦੇ ਬੰਧਨ ਤੋਂ) ਖ਼ਲਾਸੀ ਹੁੰਦੀ ਹੈ (ਤੂੰ ਇਕ) ਨਿਮਖ ਮਾਤਰ ਵੀ ਉਸ (ਪ੍ਰਭੂ ਦਾ ਸਿਮਰਨ ਤੇ ਜਸ) ਗਾਇਨ ਨਹੀਂ ਕੀਤਾ।੨।

(ਹੇ ਭਾਈ ! ਤੂੰ) ਮਾਇਆ ਦਾ ਮਾਣ (ਹੰਕਾਰ) ਕਾਹਦੇ ਲਈ

ਕਰਦਾ ਹੈ? (ਇਹ ਮਾਇਆ ਅੰਤ ਸਮੇਂ) ਕਿਸੇ ਦੇ ਨਾਲ ਵੀ ਨਹੀਂ ਜਾਂਦੀ। ਨਾਨਕ (ਇਹ) ਆਖਦਾ ਹੈ ਕਿ (ਹੇ ਪ੍ਰਾਣੀ! ਤੂੰ ਹਰੇਕ) ਚਿਤਵਨੀ ਪੂਰੀ ਕਰਨ ਵਾਲੇ ਪਰਮਾਤਮਾ ਨੂੰ ਚੇਤੇ ਕਰ (ਕਿਉਂਕਿ) ਅੰਤ ਸਮੇ (ਕੇਵਲ ਓਹੀ) ਸਹਾਈ ਹੁੰਦਾ ਹੈ।੩।੩।੮੧।

## ਮਾਰੂ ਮਹਲਾ ੯ ॥

**ੴ ਸਤਿਗੁਰ ਪ੍ਰਸਾਦਿ ॥ ਹਰਿ ਕੋ ਨਾਮੁ, ਸਦਾ ਸੁਖਦਾਈ ॥ ਜਾ ਕਉ ਸਿਮਰਿ ਅਜਾਮਲੁ ਉਧਰਿਓ, ਗਨਿਕਾ ਹੂ ਗਤਿ ਪਾਈ ॥੧॥ਰਹਾਉ॥ ਪੰਚਾਲੀ ਕਉ ਰਾਜ ਸਭਾ ਮਹਿ, ਰਾਮਨਾਮ ਸੁਧਿ ਆਈ ॥ ਤਾ ਕੋ ਦੂਖੁ ਹਰਿਓ ਕਰੁਣਾਮੈ, ਅਪਨੀ ਪੈਜ ਬਢਾਈ ॥੧॥ ਜਿਹ ਨਰ ਜਸੁ ਕਿਰਪਾ ਨਿਧਿ ਗਾਇਓ, ਤਾ ਕਉ ਭਇਓ ਸਹਾਈ ॥ ਕਹ ਨਾਨਕ ਮੈ ਇਹੀ ਭਰੋਸੈ, ਗਹੀ ਆਨਿ ਸਰਣਾਈ॥੨॥੧॥**

## ਉਚਾਰਨ ਸੇਧ

**ਨੋਟ:** ੧. 'ਕਰੁਣਾਮੈ' ਨੂੰ 'ਕਰੁਣਾ ਮੈ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ ਹੈ। ੨.'ਕਨ੍ਹਾਈ' ਦੇ ਨੰਨੇ ਨੂੰ ਲਗਾ ਅੱਧਾ ਹ ਉਚਾਰਨਾ ਜ਼ਰੂਰੀ ਹੈ।

**ਪਦ ਅਰਥ :** ਸੁਖਦਾਈ=ਸੁਖ ਦੇਣ ਵਾਲਾ। ਜਾ ਕਉ=ਜਿਸ (ਨਾਮ) ਨੂੰ। ਸਿਮਰਿ=ਸਿਮਰ ਕੇ। ਅਜਾਮਲ=ਕਨੌਜ ਦੇਸ਼ ਦੇ ਇਕ ਦੁਰਚਾਰੀ ਬ੍ਰਾਹਮਣ ਦਾ ਨਾਂ। ਉਧਰਿਓ=ਤੁਰ ਗਿਆ। ਗਨਿਕਾ ਹੂ=ਵੇਸਵਾ ਨੇ ਭੀ। ਗਤਿ=ਗਤੀ, ਮੁਕਤੀ।੧।ਰਹਾਉ। ਪੰਚਾਲੀ= ਪੰਚਾਲ ਦੇਸ਼ ਦੀ ਰਾਜ ਕੁਮਾਰੀ, ਦਰੋਪਤੀ। ਰਾਜ ਸਭਾ ਮਹਿ=(ਦੁਰਯੋਧਨ ਦੇ) ਰਾਜ ਦਰਬਾਰ ਵਿਚ। ਸੁਧਿ=ਹੋਸ਼, ਸੁਰਤਿ, ਸੋਝੀ। ਤਾ ਕੋ=ਉਸ (ਦਰੋਪਤੀ) ਦਾ। ਹਰਿਓ=ਦੂਰ ਕੀਤਾ। ਕਰੁਣਾਮੈ=ਦਇਆ ਸਰੂਪ। ਪੈਜ=ਇੱਜ਼ਤ। ਬਢਾਈ= ਵਧਾ ਲਈ। ਜਿਹ ਨਰ=ਜਿਨ੍ਹਾਂ ਮਨੁਖਾਂ ਨੇ। ਜਸੁ=ਸਿਫਤਿ ਸਾਲਾਹ। ਕਿਰਪਾ

ਨਿਧਿ=ਕਿਰਪਾ ਦੇ ਖਜ਼ਾਨੇ ਵਾਲਾ (ਪ੍ਰਭੂ)। ਤਾ ਕਉ=ਉਨ੍ਹਾਂ (ਮਨੁੱਖਾਂ) ਨੂੰ। ਭਇਓ ਸਹਾਈ=ਮਦਦਗਾਰ ਹੋਇਆ। ਇਹੀ ਭਰੋਸੇ (ਆਸਰੇ) ਤੇ। ਗਹੀ=ਫੜੀ। ਆਨਿ=ਆ ਕੇ। ਸਰਨਾਈ=ਸ਼ਰਨ।

**ਅਰਥ :** (ਹੇ ਭਾਈ!) ਪਰਮੇਸ਼ਰ ਦਾ ਨਾਮ ਸਦਾ ਸੁਖ ਦੇਣ ਵਾਲਾ ਹੈ। ਜਿਸ (ਨਾਮ) ਨੂੰ ਸਿਮਰ ਕੇ ਅਜਾਮਲ (ਪਾਪੀ ਸੰਸਾਰ ਸਾਗਰ ਤੋਂ) ਤਰ ਗਿਆ ਤੇ ਗਨਿਕਾ (ਵੇਸ਼ਵਾ) ਨੇ ਵੀ ਮੁਕਤੀ ਪਾ ਲਈ, (ਤੂੰ ਉਸ ਨੂੰ ਸਿਮਰ)।੧। ਰਹਾਉ।

(ਹੇ ਭਾਈ! ਦੁਰਜੋਧਨ ਦੇ) ਰਾਜ ਦਰਬਾਰ ਵਿਚ ਦਰੋਪਦੀ ਨੂੰ ਪਰਮੇਸ਼ਰ ਦਾ ਨਾਮ (ਜਪਣ ਦੀ) ਸੋਝੀ ਆਈ। ਦਇਆ ਸਰੂਪ (ਮਾਲਕ) ਨੇ ਉਸ (ਦਰੋਪਦੀ ਦਾ) ਦੁਖ ਦੂਰ ਕੀਤਾ (ਅਤੇ ਉਸ ਦੀ ਰਾਖੀ ਕਰਕੇ) ਆਪਣੀ ਇਜ਼ਤ (ਵਡਿਆਈ) ਵਧਾਈ।੧।

(ਹੇ ਭਾਈ!) ਜਿਨ੍ਹਾਂ ਮਨੁੱਖਾਂ ਨੇ ਕਿਰਪਾ ਦੇ ਖਜ਼ਾਨੇ (ਪ੍ਰਭੂ) ਦਾ ਜਸ ਗਾਇਆ, (ਪਰਮਾਤਮਾ) ਉਨ੍ਹਾਂ ਨੂੰ ਮਦਦਗਾਰ ਹੋਇਆ (ਭਾਵ ਬਹੁੜਿਆ) ਨਾਨਕ! ਆਖ਼ ਕਿ ਮੈਂ ਵੀ ਇਸੇ ਭਰੋਸੇ ਤੇ (ਕਿ ਪ੍ਰਭੂ ਸ਼ਰਨ ਪਇਆਂ ਦੀ ਲਾਜ ਰਖਦਾ ਹੈ), ਆ ਕੇ ਉਸ (ਪ੍ਰਭੂ ਦੀ) ਸ਼ਰਨ ਫੜੀ ਹੈ।੨।੧।

**ਮਾਰੂ ਮਹਲਾ ੯ ॥ ਅਬ ਮੈ ਕਹਾ ਕਰਉ, ਰੀ ਮਾਈ! ॥ ਸਗਲ ਜਨਮੁ ਬਿਖਿਅਨ ਸਿਉ ਖੋਇਆ, ਸਿਮਰਿਓ ਨਾਹਿ ਕਨਾਈ ॥੧॥ਰਹਾਉ॥ ਕਾਲ ਫਾਸ ਜਬ ਗਰ ਮਹਿ ਮੇਲੀ, ਤਿਹ ਸੁਧਿ ਸਭ ਬਿਸਰਾਈ ॥ ਰਾਮਨਾਮ ਬਿਨੁ ਯਾ ਸੰਕਟ ਮਹਿ, ਕੋ ਅਬ ਹੋਤ ਸਹਾਈ ॥੧॥ ਜੋ ਸੰਪਤਿ ਅਪਨੀ ਕਰਿ ਮਾਨੀ, ਛਿਨ ਮਹਿ ਭਈ ਪਰਾਈ ॥ ਕਹੁ ਨਾਨਕ! ਯਹ ਸੋਚ ਰਹੀ ਮਨਿ, ਹਰਿ ਜਸੁ ਕਬਹੂ ਨ ਗਾਈ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ,ਕਹਾਂ, ਕਰਉਂ, ਸਿਉਂ, ਨਾਹਿੰ, ਮੈਂ, ਤਿਹਂ।

**ਪਦ ਅਰਥ :** ਅਬ=ਹੁਣ। ਕਹਾ ਕਰਉ=ਕੀ ਕਰਾਂ?। ਰੀ ਮਾਈ=ਹੇ ਮਾਂ!। ਸਗਲ=ਸਾਰਾ। ਬਿਖਿਆਨ ਸਿਉ=ਵਿਸ਼ਿਆਂ ਵਿਕਾਰਾਂ ਨਾਲ। ਖੋਇਆ=ਜ਼ਾਇਆ ਕਰ ਦਿੱਤਾ ਹੈ। ਕਨਾਈ= ਕਨ੍ਹਈਆ, ਪਰਮੇਸ਼ਰ।੧।ਰਹਾਉ। ਕਾਲ ਫਾਸ ਫਾਸ=ਮੌਤ ਦੀ ਫਾਹੀ। ਜਬ=ਜਦੋਂ। ਗਰ ਮਹਿ=ਗਲ ਵਿਚ। ਮੇਲੀ=ਪਾ ਦਿੱਤੀ। ਯਾ ਸੰਕਟ ਮਹਿ=ਇਸ ਮੁਸੀਬਤ, ਬਿਪਤਾ ਵਿਚ। ਕੋ=ਕੌਣ?। ਸਹਾਈ=ਮਦਦਗਾਰ।੧। ਸੰਪਤਿ=ਸੰਪਤੀ, ਧਨ ਪਦਾਰਥ ਆਦਿ। ਅਪਨੀ ਕਰਿ ਮਾਨੀ=ਆਪਣੀ ਕਰਕੇ (ਜਾਣ ਕੇ) ਮੰਨੀ ਸੀ। ਪਰਾਈ=ਬਿਗਾਨੀ। ਯਹ=ਇਹ। ਮਨਿ=ਮਨ ਵਿਚ।

**ਅਰਥ :** ਹੇ ਮਾਂ! ਹੁਣ ਮੈਂ ਕੀ ਕਰਾਂ? (ਮੈਂ ਆਪਣਾ) ਸਾਰਾ ਜਨਮ ਵਿਸ਼ੇ ਵਿਕਾਰਾਂ ਨਾਲ (ਲਗ ਕੇ) ਜ਼ਾਇਆ ਕਰ ਦਿਤਾ ਹੈ, ਪਰਮੇਸ਼ਰ ਦਾ ਸਿਮਰਨ ਕਦੇ ਵੀ ਨਹੀਂ ਕੀਤਾ।੧।ਰਹਾਉ।

(ਹੇ ਭਾਈ!) ਜਦੋਂ (ਜਮਰਾਜ ਨੇ) ਮੌਤ ਦੀ ਫਾਹੀ (ਜੀਵ ਦੇ) ਗਲ ਵਿਚ ਪਾ ਦਿਤੀ ਉਸ (ਫਾਹੀ ਨੇ ਜੀਵ ਦੀ ਸਾਰੀ) ਸੁਧ-ਬੁਧ ਭੁਲਾ ਦਿੱਤੀ। ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੁਣ (ਇਸ) ਸੰਕਟ ਦੀ (ਘੜੀ ਵਿਚ) ਕੌਣ ਮਦਦਗਾਰ ਹੋ ਸਕਦਾ ਹੈ? (ਭਾਵ ਕੋਈ ਨਹੀਂ ਹੋ ਸਕਦਾ)।੧।

(ਹੇ ਭਾਈ! ਜੀਵ) ਜਿਹੜੀ ਸੰਪਤੀ (ਧਨ-ਦੌਲਤ ਆਪਣੀ ਕਰਕੇ ਮੰਨੀ ਬੈਠਾ ਸੀ (ਸਰੀਰ ਛੱਡਣ ਤੇ ਉਹ ਇਕ) ਛਿਨ ਵਿਚ (ਸਾਰੀ) ਬਿਗਾਨੀ ਹੋ ਗਈ। ਨਾਨਕ! ਆਖ ਕਿ (ਅੰਤ ਸਮੇਂ ਜੀਵ ਦੇ) ਮਨ ਵਿਚ ਇਹ ਸੋਚ (ਚਿੰਤਾ ਬਣੀ) (ਭਾਵ ਪਛਾਤਵਾ ਕੀਤਾ ਕਿ ਉਸ ਨੇ ਵਿਅਰਥ ਹੀ ਜਨਮ ਗਵਾ ਦਿੱਤਾ, ਆਪਣੇ ਜੀਵਨ ਕਾਲ ਵਿਚ) ਪਰਮੇਸ਼ਰ ਦੀ ਕੀਰਤੀ (ਸਿਫਤਿ ਸਾਲਾਹ) ਕਦੇ ਵੀ ਗਾਇਨ ਨਹੀਂ ਕੀਤੀ।੨।੨।

**ਮਾਰੂ ਮਹਲਾ ੯ ॥ ਮਾਈ ! ਮੈ ਮਨ ਕੋ ਮਾਨੁ ਨ ਤਿਆਗਿਓ ॥ ਮਾਇਆ ਕੇ ਮਦਿ ਜਨਮੁ ਸਿਰਾਇਓ, ਰਾਮ ਭਜਨ ਨਹੀ ਲਾਗਿਓ ॥੧॥ ਰਹਾਉ॥ ਜਮ ਕੋ ਡੰਡੁ**

**ਪਰਿਓ ਸਿਰ ਊਪਰਿ, ਤਬ ਸੋਵਤ ਤੇ ਜਾਗਿਓ ॥ ਕਹਾ ਹੋਤ ਅਬ ਕੈ ਪਛੁਤਾਏ, ਛੂਟਤ ਨਾਹਿਨ ਭਾਗਿਓ ॥੧॥ ਇਹ ਚਿੰਤਾ ਉਪਜੀ ਘਟ ਮਹਿ ਜਬ, ਗੁਰ ਚਰਨਨ ਅਨੁਰਾਗਿਓ॥ ਸਫਲੁ ਜਨਮੁ ਨਾਨਕ ਤਬ ਹੂਆ, ਜਉ ਪ੍ਰਭ ਜਸ ਮਹਿ ਪਾਗਿਓ ॥੨॥੩॥**

**ਪਦ ਅਰਥ :** ਮਦਿ=ਨਸ਼ੇ ਵਿਚ। ਸਿਰਾਇਓ=ਬਤੀਤ ਹੋ ਗਿਆ।੧।ਰਹਾਉ। ਡੰਡੁ=ਡੰਡਾ। ਪੜਿਓ ਸਿਰ ਊਪਰਿ=ਸਿਰ ਉਤੇ ਪਿਆ। ਤਬ=ਤਦੋਂ। ਸੋਵਤ ਤੇ=ਸੁਤੇ ਰਹਿਣ ਤੋਂ। (ਕਈ ਸਰੂਪਾਂ ਵਿਚ ਤੇ ਦੀ ਥਾਂ ਤੈ ਪਾਠ ਦਰਜ ਹੈ)। ਕਹਾ ਹੋਤ=ਕੀ ਹੋ ਸਕਦਾ ਹੈ?। ਅਬੈ ਕੈ ਪਛੁਤਾਏ=ਹੁਣ ਦੇ ਪਛਤਾਇਆਂ। ਛੂਟਤ ਨਾਹਿਨ ਭਾਗਿਓ=ਭਜਿਆਂ, (ਜਮ ਤੋਂ) ਛੁਟਕਾਰਾਂ ਨਹੀਂ ਹੋ ਸਕਦਾ।੧। ਉਪਜੀ=ਪੈਦਾ ਹੋਈ। ਘਟ ਮਹਿ ਜਬ=ਜਦੋਂ ਹਿਰਦੇ ਵਿਚ। ਅਨੁਰਾਗਿਓ=ਪਿਆਰ ਪਾਇਆ। ਸਫਲੁ=ਕਾਮਯਾਬ। ਤਬ=ਤਦੋਂ। ਜਉ=ਜਦੋਂ। ਪ੍ਰਭ ਜਸ ਮਹਿ=ਪ੍ਰਭੂ ਦੇ ਜਸ ਵਿਚ। ਪਾਗਿਓ=(ਮੈਂ) ਪਿਆ।

**ਅਰਥ :** ਹੇ ਮਾਂ! (ਆਪਣੇ) ਮਨ ਦਾ ਹੰਕਾਰ ਨਾ ਛਡਿਆ। ਮਾਇਆ ਦੇ ਨਸ਼ੇ ਵਿਚ ਹੀ (ਮੇਰਾ) ਜਨਮ ਬਤੀਤ ਹੋ ਗਿਆ, ਪਰਮਾਤਮਾ ਦੇ ਭਜਨ ਵਿਚ (ਰੱਤਾ ਭਰ) ਨਹੀਂ ਲੱਗਾ।੧।ਰਹਾਉ।

(ਹੇ ਮਾਂ! ਜਦੋਂ) ਜਮ ਦਾ ਡੰਡਾ (ਜੀਵ ਦੇ) ਸਿਰ ਉਤੇ ਪਿਆ ਭਾਵ ਵਜਿਆ ਤਦੋਂ (ਇਹ ਮਾਇਆ ਮੋਹ ਵਿਚ) ਸੁਤੇ ਰਹਿਣ ਤੋਂ ਜਾਗਿਆ। (ਹੇ ਭਾਈ!) ਹੁਣ ਦੇ ਪਛਤਾਵਾ ਕੀਤਿਆਂ ਕੀ ਬਣਦਾ ਹੈ? ਹੁਣ ਤਾਂ ਜਮ ਤੋਂ) ਭਜਿਆਂ ਵੀ ਛੁਟਕਾਰਾ ਨਹੀਂ ਹੋ ਸਕਦਾ।੧।

(ਹੇ ਮਾਂ!) ਜਦੋਂ ਇਹ ਚਿੰਤਾ (ਮੇਰੇ) ਹਿਰਦੇ ਵਿਚ ਪੈਦਾ ਹੋਈ (ਮੈਂ ਭਜਨ ਨਹੀਂ ਕੀਤਾ), ਤਦੋਂ ਗੁਰੂ ਦੇ ਚਰਨਾਂ ਵਿਚ (ਮੇਰਾ) ਪਿਆਰ ਪੈ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਦੋਂ (ਮਨੁੱਖਾ ਜਨਮ ਸਫਲ ਹੋ ਗਿਆ) ਜਦੋਂ ਪ੍ਰਭੂ ਦੇ ਜਸ ਵਿਚ ਪੈ ਗਿਆ (ਭਾਵ ਮਗਨ ਹੋ ਗਿਆ)।੨।੩।

## ਰਾਗ ਬਸੰਤੁ ਹਿੰਡੋਲ ਮਹਲਾ ੯॥

**ੴ ਸਤਿਗੁਰ ਪ੍ਰਸਾਦਿ ॥ ਸਾਧੋ ! ਇਹੁ ਤਨੁ ਮਿਥਿਆ ਜਾਨੌ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ, ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥ ਇਹੁ ਜਗੁ ਹੈ ਸੰਪਤਿ ਸੁਪਨੇ ਕੀ, ਦੇਖਿ ਕਹਾ ਐਡਾਨੋ ॥ ਸੰਗਿ ਤਿਹਾਰੈ ਕਛੂ ਨ ਚਾਲੈ, ਤਾਹਿ ਕਹਾ ਲਪਟਾਨੋ ॥੧॥ ਉਸਤਤਿ ਨਿੰਦਾ ਦੋਊ ਪਰਹਰਿ, ਹਰਿ ਕੀਰਤਿ ਉਰਿ ਆਨੋ ॥ ਜਨ ਨਾਨਕ ਸਭ ਹੀ ਮਹਿ ਪੂਰਨੁ, ਏਕੁ ਪੁਰਖੁ ਭਗਵਾਨੋ ॥੨॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਤਾਹਿਂ, ਕਹਾਂ, ਮਹਿਂ।

**ਪਦ ਅਰਥ :** ਸਾਧੋ=ਹੇ ਸਾਧੂ ਜਨੋ! ਮਿਥਿਆ=ਝੂਠਾ, ਨਾਸ਼ਵੰਤ। ਯਾ ਭੀਤਰਿ=ਇਸ (ਤਨ) ਅੰਦਰ। ਬਸਤੁ=ਵਸਦਾ ਹੈ। ਸਾਚੋ=ਸਦਾ ਥਿਰ ਰਹਿਣ ਵਾਲਾ। ਤਾਹਿ=ਉਸ (ਪਰਮਾਤਮਾ) ਨੂੰ।੧।ਰਹਾਉ। ਸੰਪਤਿ-ਸੰਪਤੀ। ਦੇਖਿ=ਵੇਖ ਕੇ। ਕਹਾ ਐਡਾਨੋ= ਕਿਉਂ ਆਕੜਿਆ ਫਿਰਦਾ ਹੈ?। ਸੰਗਿ ਤਿਹਾਰੈ=ਤੇਰੇ ਨਾਲ। ਕਛੂ ਨ ਚਾਲੈ=ਕੁਝ ਵੀ ਨਹੀਂ ਜਾਂਦਾ। ਕਹ ਲਪਟਾਨੋ=ਕਿਉਂ ਲਪਟਿਆ, ਚੰਬੜਿਆ ਹੋਇਆ?।੧। ਉਸਤਤਿ=ਵਡਿਆਈ। ਨਿੰਦਾ= ਵਿਰੋਧਤਾ। ਪਰਹਰਿ=ਛੱਡ ਕੇ। ਹਰਿ ਕੀਰਤਿ=ਪਰਮਾਤਮਾ ਦੀ ਸਿਫਤਿ ਸਾਲਾਹ।ਉਰਿ ਆਨੋ=ਹਿਰਦੇ ਵਿਚ ਲਿਆਉ। ਪੂਰਨ= ਵਿਆਪਕ। ਭਗਵਾਨੋ=ਭਗਵਾਨ, ਹਰੀ।੨।

**ਅਰਥ :** ਹੇ ਸਾਧੂ ਜਨੋ! ਇਸ ਸਰੀਰ ਨੂੰ ਨਾਸ਼ਵੰਤ ਸਮਝੋ। ਇਸ (ਸਰੀਰ ਦੇ) ਵਿਚ ਜਿਹੜਾ ਪਰਮਾਤਮਾ ਵਸਦਾ ਹੈ, ਉਸ ਨੂੰ ਹੀ ਸਦਾ ਥਿਰ ਰਹਿਣ ਵਾਲਾ ਸਮਝੋ।੧।ਰਹਾਉ।

(ਹੇ ਭਾਈ!) ਇਹ ਜਗਤ (ਉਸ ਤਰ੍ਹਾਂ ਹੈ, ਜਿਵੇਂ) ਸੁਪਨੇ ਵਿਚ (ਕੋਈ ਵਸਤੂ ਮਿਲਦੀ ਹੈ ਪਰ ਉਹ ਅਸਲੀਅਤ ਨਹੀਂ ਹੁੰਦੀ, ਇਸ

ਸੰਪਤੀ ਨੂੰ) ਵੇਖ ਕੇ ਤੂੰ ਕਿਉਂ ਆਕੜਿਆ ਫਿਰਦਾ ਹੈ?। ਤੇਰੇ ਨਾਲ ਕੁਝ ਨਹੀਂ ਜਾਏਗਾ, ਫਿਰ ਉਸ (ਸੰਪਤੀ) ਨਾਲ ਕਿਉਂ ਚੰਬੜਿਆ ਪਿਆ ਹੈ? ।੧।

(ਹੇ ਭਾਈ!) ਵਡਿਆਈ ਤੇ ਵਿਰੋਧਤਾ ਦੋਹਾਂ ਨੂੰ ਪਰੇ ਕਰਕੇ (ਭਾਵ ਛੱਡ ਕੇ) ਪਰਮਾਤਮਾ ਦੀ ਸਿਫਤ ਸਾਲਾਹ ਨੂੰ (ਆਪਣੇ) ਹਿਰਦੇ ਵਿਚ ਲਿਆਓ। ਦਾਸ ਨਾਨਕ (ਆਖਦਾ ਹੈ ਕਿ) ਇਕ ਭਗਵਾਨ (ਆਦਿ ਪੁਰਖ ਹੀ) ਉਸਤਿਤ ਕਰਨੇ ਜੋਗ ਹੈ, (ਜੋ) ਸਾਰਿਆਂ ਵਿਚ ਪਰੀ-ਪੂਰਨ ਹੈ (ਭਾਵ ਵਿਆਪਕ ਹੋ ਰਿਹਾ ਹੈ)।੨।੧।

**ਬਸੰਤ ਮਹਲਾ ੯॥ ਪਾਪੀ ਹੀਐ ਮਹਿ, ਕਾਮੁ ਬਸਾਇ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥ ਰਹਾਉ॥ ਜੋਗੀ ਜੰਗਮ ਅਰੁ ਸੰਨਿਆਸ॥ ਸਭ ਹੀ ਪਰਿ, ਡਾਰੀ ਇਸ ਫਾਸ ॥੧॥ ਜਿਹ ਜਿਹ, ਹਰਿ ਕੋ ਨਾਮੁ ਸਮਾਰਿ ॥ ਤੇ, ਭਵ ਸਾਗਰ ਉਤਰੇ ਪਾਰਿ ॥੨॥ ਜਨ ਨਾਨਕ ਹਰਿ ਕੀ ਸਰਨਾਇ। ਦੀਜੈ ਨਾਮ, ਰਹੈ ਗੁਨ ਗਾਇ ॥੩॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਜਿਹਿਂ।

**ਪਦ ਅਰਥ :** ਪਾਪੀ=ਮਾੜੇ ਕੰਮ ਕਰਨ ਵਾਲਾ, (ਵਿਸ਼ਈ ਮਨੁਖ)। ਹੀਐ ਮਹਿ=ਹਿਰਦੇ ਵਿਚ। ਕਾਮੁ=ਕਾਮ-ਵਾਸ਼ਨਾ। ਬਸਾਇ=ਵਸਾਂਦਾ ਹੈ। ਚੰਚਲੁ=ਨਾ ਟਿਕਣ ਵਾਲਾ। ਯਾ ਤੇ=ਇਸ ਕਰਕੇ। ਗਹਿਓ ਨ ਜਾਈ=ਫੜਿਆ ਨਹੀਂ ਜਾ ਸਕਦਾ।੧।ਰਹਾਉ।

ਜੰਗਮ=ਸ਼ਿਵ ਮਤ ਦਾ ਇਕ ਫ਼ਿਰਕਾ, ਜੋ ਜੋਗੀਆਂ ਦੀ ਇਕ ਸ਼ਾਖ। ਇਹ ਆਪਣੇ ਸਿਰ ਉਤੇ ਸਪ ਦੀ ਸ਼ਕਲ ਵਾਲੀ ਰਸੀ ਅਤੇ ਧਾਤੂ ਦਾ ਚੰਦਰਮਾ ਪਹਿਰਦੇ ਹਨ। ਕੰਨਾਂ ਵਿਚ ਪਿੱਤਲ ਦੇ ਫੁੱਲ, ਮੋਰ ਦੇ ਖੰਭ ਬਣਾ ਕੇ ਟਲੀ ਵਜਾ ਕੇ ਹੱਟੀ ਹੱਟੀ ਮੰਗਦੇ ਫਿਰਦੇ

ਹਨ। ਪੋਠੋਹਾਰ (ਪਾਕਿਸਤਾਨ) ਦੇ ਪਿੰਡਾਂ ਵਿਚ ਇਹਨਾਂ ਨੂੰ ਲੋਕ ਜਮਕੂ ਸੁਥਰਾ ਵੀ ਆਖਦੇ ਸਨ। ਸੰਨਿਆਸ=ਤਿਆਗੀ। ਫਾਸ=ਫਾਹੀ।੧। ਸਮਾਰਿ=ਸੰਭਲਿਆ, ਸਿਮਰਨ ਕੀਤਾ। ਫਾਸ= ਫਾਹੀ।੨। ਸਰਨਾਇ=ਸ਼ਰਨ ਵਿਚ। ਰਹੈ ਗੁਨ ਗਾਇ=ਗੁਣ ਗਾਉਂਦਾ ਰਹੇ।੩।

**ਅਰਥ :** (ਹੇ ਭਾਈ!) ਪਾਪੀ (ਮਨੁੱਖ ਆਪਣੇ) ਹਿਰਦੇ ਵਿਚ ਕਾਮ ਰੂਪ ਵਾਸ਼ਨਾ ਵਸਾਂਦਾ (ਟਿਕਾਂਦਾ) ਹੈ। ਇਸ ਕਰਕੇ (ਇਸ ਤੋਂ) ਚੰਚਲ ਮਨ ਫੜਿਆ ਨਹੀਂ ਜਾ ਸਕਦਾ (ਭਾਵ ਇਸ ਦੇ ਕਾਬੂ ਨਹੀਂ ਆ ਸਕਦਾ)।੧।

(ਹੇ ਭਾਈ!) ਜੋਗੀ, ਜੰਗਮ ਅਤੇ ਸੰਨਿਆਸ (ਧਾਰਨ ਵਾਲੇ ਜਿਤਨੇ ਆਪਣੇ ਆਪ ਨੂੰ ਤਿਆਗੀ ਦਸਦੇ ਹਨ) ਸਾਰਿਆਂ ਉਤੇ ਹੀ (ਕਾਮ ਨੇ) ਇਹ ਫਾਹੀ ਪਾਈ ਹੋਈ ਹੈ।੧।

(ਹੇ ਭਾਈ!) ਜਿਸ ਜਿਸ (ਮਨੁਖ ਨੇ ਪਰਮਾਤਮਾ ਦਾ ਨਾਮ ਸੰਭਾਲਿਆ (ਯਾਦ ਕੀਤਾ), ਓਹ (ਸਾਰੇ ਹੀ) ਸੰਸਾਰ ਸਾਗਰ ਤੋਂ ਪਾਰ ਹੋ ਗਏ।੨।

(ਹੇ ਭਾਈ!) ਦਾਸ ਨਾਨਕ ਪਰਮਾਤਮਾ ਦੀ ਸ਼ਰਨ ਪਿਆ ਹੈ (ਅਤੇ ਇਹ ਦਾਤ ਮੰਗਦਾ ਹੈ ਕਿ ਹੇ ਪ੍ਰਭੂ! ਦਾਸ ਨੂੰ) ਨਾਮ ਦਿਓ (ਤਾਂ ਜੋ ਤੇਰਾ ਦਾਸ ਸਦਾ ਹੀ) ਤੇਰੇ ਗੁਣ ਗਾਉਂਦਾ ਰਹੇ।੩।੨।

**ਬਸੰਤੁ ਮਹਲਾ ੯॥ ਮਾਈ ! ਮੈ ਧਨੁ ਪਾਇਓ ਹਰਿਨਾਮੁ॥ ਮਨੁ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ॥੧॥ਰਹਾਉ॥ ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ॥ ਲੋਭ ਮੋਹ ਏ ਪਰਸਿ ਨ ਸਾਕਹਿ, ਗਹੀ ਭਗਤਿ ਭਗਵਾਨੁ॥੧॥ ਜਨਮ ਜਨਮ ਕਾ ਸੰਸਾ ਚੂਕਾ, ਰਤਨੁ ਨਾਮੁ ਜਬ ਪਾਇਆ॥ ਤ੍ਰਿਸਨਾ ਸਕਲ ਬਿਨਾਸੀ ਮਨ ਤੇ, ਨਿਜ ਸੁਖ ਮਾਹਿ ਸਮਾਇਆ॥੨॥ ਜਾ ਕਉ ਹੋਤ ਦਇਆਲੁ ਕਿਰਪਾ**

**ਨਿਧਿ, ਸੋ ਗੋਬਿੰਦ ਗੁਨ ਗਾਵੈ॥ ਕਹੁ ਨਾਨਕ ਇਹ ਬਿਧਿ ਕੀ ਸੰਪੈ, ਕੋਉ ਗੁਰਮੁਖਿ ਪਾਵੈ॥੩॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਕਹਿੰ, ਮਾਹਿੰ।

**ਪਦ ਅਰਥ :** ਮਾਈ=ਹੇ ਮਾਂ!। ਧਾਵਨ ਤੇ=(ਮਾਇਆ ਦੀ) ਦੌੜ ਭਜ ਤੋਂ। ਛੂਟਿਓ=ਛੁੱਟ ਗਿਆ ਹੈ, ਮੁਕਤ ਹੋ ਗਿਆ। ਬਿਸਰਾਮੁ=ਟਿਕਾਣਾ।੧।ਰਹਾਉ। ਮਮਤਾ=ਲਾਲਸਾ। ਤਨ ਤੇ= ਸਰੀਰ ਤੋਂ। ਭਾਗੀ=ਦੂਰੀ ਹੋ ਗਈ। ਉਪਜਿਓ=ਪੈਦਾ ਹੋ ਗਿਆ ਹੈ। ਪਰਸਿ ਨਾ ਸਾਕਹਿ=ਛੂਹ ਨਹੀਂ ਸਕਦੇ। ਗਹੀ=ਫੜੀ।੧। ਚੂਕਾ=ਦੂਰ ਹੋ ਗਿਆ। ਸਕਲ=ਸਗਲ, ਸਾਰੀ। ਬਿਨਾਸੀ=ਨਾਸ਼ ਹੋ ਗਈ। ਨਿਜ ਸੁਖ=ਆਤਮਿਕ ਸੁਖ।੨। ਇਹ ਬਿਧਿ ਕੀ=ਇਸ ਤਰ੍ਹਾਂ ਦੀ। ਸੰਪੈ=ਸੰਪਤੀ, ਧਨ। ਕੋਊ=ਕੋਈ, ਵਿਰਲਾ। ਗੁਰਮੁਖਿ=ਗੁਰੂ ਅਨੁਸਾਰੀ ਜੀਵ।੩।

**ਅਰਥ :** ਹੇ ਮਾਂ! ਮੈਂ ਹਰੀ ਦਾ ਨਾਮ ਰੂਪ ਧਨ (ਗੁਰੂ ਤੋਂ) ਪ੍ਰਾਪਤ ਕਰ ਲਿਆ ਹੈ। (ਇਸ ਦੇ ਫਲ ਸਰੂਪ) ਮੇਰਾ ਮਨ (ਇਧਰ ਉਧਰ) ਦੌੜਨ ਤੋਂ ਛੁਟ ਗਿਆ ਹੈ ਅਤੇ ਟਿਕਾਣਾ ਕਰਕੇ ਬੈਠ ਗਿਆ ਹੈ।੧। ਰਹਾਉ।

ਮਾਇਆ ਦੀ ਲਾਲਸਾ (ਮੇਰੇ) ਸਰੀਰ ਤੋਂ ਦੂਰ ਹੋ ਗਈ ਹੈ (ਕਿਉਂਕਿ ਮੇਰੇ ਹਿਰਦੇ 'ਚ ਗੁਰੂ ਦਾ) ਪਵਿੱਤਰ ਗਿਆਨ ਪੈਦਾ ਹੋ ਗਿਆ ਹੈ। ਲੋਭ, ਮੋਹ ਆਦਿ ਇਹ (ਵਿਕਾਰ ਮੈਨੂੰ) ਛੋਹ ਨਹੀਂ ਸਕਦੇ (ਕਿਉਂਕਿ ਮੈਂ) ਭਗਵਾਨ ਦੀ ਭਗਤੀ ਦ੍ਰਿੜ ਕੀਤੀ ਹੋਈ ਹੈ? (ਭਾਵ ਭਗਤੀ ਵਿਚ ਹੀ ਮਗਨ ਰਹਿੰਦਾ ਹਾਂ)।੧।

(ਹੇ ਭਾਈ!) ਜਦੋਂ ਮੈਂ ਨਾਮ ਰੂਪੀ ਰਤਨ ਪਾਇਆ ਤਦੋਂ (ਮੇਰੇ ਮਨ ਵਿਚ) ਜਨਮਾਂ ਜਨਮਾਂ ਦਾ ਜੋ ਸੰਸਾ ਸੀ (ਉਹ ਸਭ) ਦੂਰ ਹੋ ਗਿਆ। ਹਰ ਪ੍ਰਕਾਰ ਦੀ ਤ੍ਰਿਸ਼ਨਾ ਮਨ ਤੋਂ ਨਾਸ਼ ਹੋ ਗਈ, (ਅਤੇ ਮੈਂ) ਆਪਣੇ ਆਤਮਿਕ ਸੁਖ ਵਿਚ ਲੀਨ ਹੋ ਗਿਆ।੨।

(ਹੇ ਭਾਈ!) ਜਿਸ ਉਤੇ ਕਿਰਪਾ ਦਾ ਖਜ਼ਾਨਾ (ਪਰਮੇਸ਼ਰ) ਦਇਆਲੂ ਹੁੰਦਾ ਹੈ ਉਹ (ਮਨੁੱਖ) ਗੋਬਿੰਦ ਦੇ ਗੁਣ ਗਾਉਂਦਾ ਹੈ। ਨਾਨਕ! ਆਖ ਕਿ ਇਸ ਤਰ੍ਹਾਂ ਦੀ ਨਾਮ ਸੰਪਤੀ ਕੋਈ ਵਿਰਲਾ ਗੁਰੂ ਅਨੁਸਾਰ ਮਨੁਖ ਹੀ ਪ੍ਰਾਪਤ ਕਰਦਾ ਹੈ।੩।੩।

**ਬਸੰਤੁ ਮਹਲਾ ੯ ॥ ਮਨ ! ਕਹਾ ਬਿਸਰਿਓ ਰਾਮਨਾਮੁ ॥ ਤਨੁ ਬਿਨਸੈ, ਜਮ ਸਿਉ ਪਰੈ ਕਾਮ ॥ ੧ ॥ ਰਹਾਉ ॥ ਇਹ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ, ਕਿਹ ਬਿਚਾਰਿ ॥ ੧ ॥ ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ, ਸਮਝਿ ਲੇਹੁ ॥ ੨ ॥ ਇਕ ਭਗਤਿ ਨਾਰਾਇਨ, ਹੋਇ ਸੰਗਿ ॥ ਕਹੁ ਨਾਨਕ, ਭਜੁ ਤਿਹ ਏਕ ਰੰਗਿ ॥੩॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਸਿਉਂ, ਧੂਏਂ, ਤੈਂ, ਮਾਨਿਆਂ।

**ਪਦ ਅਰਥ ;** ਮਨ=ਹੇ ਮਨ! ਕਹਾ=ਕਿਉਂ?। ਤਨੁ ਬਿਨਸੈ=ਸਰੀਰ ਨਾਸ਼ ਹੁੰਦਾ ਹੈ। ਜਮ ਸਿਉ=ਜਮਾਂ ਨਾਲ। ਪਰੈ ਕਾਮੁ=ਕੰਮ ਪੈਂਦਾ ਹੈ, ਵਾਹ ਪੈਂਦਾ ਹੈ।੧।ਰਹਾਉ। ਪਹਾਰ= ਪਹਾੜ। ਤੈ=ਤੂੰ। ਸਾਚਾ=ਸ਼ਦਾ ਥਿਰ ਰਹਿਣ ਵਾਲਾ। ਮਾਨਿਆ= ਮੰਨ ਲਿਆ। ਕਿਹ ਬੀਚਾਰਿ=ਕਿਸ ਵਿਚਾਰ ਕਰਕੇ।੧। ਧਨ= ਦੌਲਤ। ਦਾਰਾ=ਇਸਤਰੀ। ਸੰਪਤਿ=ਸੰਪਤੀ, ਧਨ ਪਦਾਰਥ।੨। ਇਕ ਭਗਤਿ ਨਾਰਾਇਨ=ਕੇਵਲ ਇਕ ਪਰਮਾਤਮਾ ਦੀ ਭਗਤੀ। ਸੰਗਿ=ਨਾਲ। ਭਜੁ ਤਿਹ=ਉਹ ਭਜ, ਸਿਮਰ। ਏਕ=ਰੰਗਿ=ਇਕ ਦੇ ਪਿਆਰ ਵਿਚ।੩।

**ਅਰਥ :** ਹੇ ਮਨ! (ਤੂੰ) ਪਰਮਾਤਮਾ ਦਾ ਨਾਮ (ਆਪਣੇ ਮਨ ਤੋਂ) ਕਿਉਂ ਭੁਲਾ ਦਿੱਤਾ ਹੈ? (ਜਦੋਂ) ਸਰੀਰ ਨਾਸ਼ ਹੋ ਜਾਂਦਾ ਹੈ (ਤਦੋਂ) ਜਮਾਂ ਨਾਲ ਕੰਮ ਪੈਂਦਾ ਹੈ (ਭਾਵ ਉਨ੍ਹਾਂ ਜ਼ਾਲਮਾਂ ਨਾਲ ਵਾਹ ਪੈਂਦਾ ਹੈ, ਇਸ ਲਈ ਨਾਮ ਸਿਮਰ)।੧।ਰਹਾਉ।

(ਹੇ ਮਨ !) ਇਹ ਜਗਤ (ਮਾਨੋ) ਧੂੰਏਂ ਦਾ ਪਹਾੜ ਹੈ (ਭਾਵ ਇਸ ਦੀ ਹੋਂਦ ਕੋਈ ਨਹੀਂ ਹੈ)। ਤੂੰ (ਇਸ ਜਗਤ ਨੂੰ) ਕਿਹੜੀ ਵੀਚਾਰ ਕਰਕੇ ਸੱਚਾ (ਸਦਾ ਥਿਰ ਰਹਿਣ ਵਾਲਾ) ਮੰਨਿਆ ਹੋਇਆ ਹੈ?।੧।

(ਹੇ ਮਨ!) ਦੌਲਤ, ਇਸਤਰੀ, ਸੰਪਤੀ (ਜਾਇਦਾਦ) ਘਰ (ਇਨ੍ਹਾਂ ਵਿਚੋਂ) ਕੁਝ ਵੀ ਨਾਲ ਨਹੀਂ ਜਾਂਦਾ (ਤੂੰ ਇਹ ਗਲ ਚੰਗੀ ਤਰ੍ਹਾਂ) ਸਮਝ ਲੈ।੨।

(ਹੇ ਭਾਈ! ਕੇਵਲ) ਪਰਮਾਤਮਾ ਦੀ ਇਕ ਭਗਤੀ ਹੀ ਤੇਰੇ ਨਾਲ ਜਾਏਗੀ। ਨਾਨਕ! ਆਖ (ਕਿ ਹੇ ਮਨ! ਤੂੰ) ਪਿਆਰ ਨਾਲ ਉਸ ਇਕ ਪਰਮਾਤਮਕਾ ਦਾ ਹੀ ਭਜਨ ਕਰ।੩।੪।

**ਬਸੰਤੁ ਮਹਲਾ ੯ ॥ ਕਹਾ ਭੂਲਿਓ ਰੇ, ਝੂਠੇ ਲੋਭਿ ਲਾਗਿ ॥ ਕਛੁ ਬਿਗਰਿਓ ਨਾਹਿਨ, ਅਜਹੁ ਜਾਗੁ ॥੧॥ਰਹਾਉ॥ ਸਮ ਸੁਪਨੇ ਕੈ ਇਹੁ ਜਗੁ ਜਾਨੁ॥ ਬਿਨਸੈ ਛਿਨ ਮਹਿ, ਸਾਚੀ ਮਾਨੁ ॥੧॥ ਸੰਗਿ ਤੇਰੈ, ਹਰਿ ਬਸਤ ਨੀਤ ॥ ਨਿਸਿ ਬਾਸੁਰ ਭਜੁ ਤਾਹਿ, ਮੀਤ ॥੨॥ ਬਾਰ ਅੰਤ ਕੀ, ਹੋਇ ਸਹਾਇ ॥ ਕਹੁ ਨਾਨਕ, ਗੁਨ ਤਾ ਕੇ ਗਾਇ ॥੩॥੫॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਅਜਹੁਂ, ਮਹਿਂ, ਤਾਹਿਂ।

**ਪਦ ਅਰਥ :** ਕਹਾ=(ਕਹਾਂ) ਕਿਉਂ?। ਭੂਲਿਓ ਰੇ=ਹੇ (ਭਾਈ!) ਭੁਲਾ ਪਿਆ ਹੈਂ। ਲੋਭਿ=ਲਾਲਚ ਵਿਚ। ਲਾਗਿ=ਲਗ ਕੇ। ਨਾਹਿਨ=ਨਹੀਂ। ਅਜਹੁ=ਹੁਣ ਵੀ। ਜਾਗੁ=ਚੇਤੰਨ ਹੋ ਜਾ ।੧।ਰਹਾਉ। ਸਮ=ਸਮਾਨ, ਬਰਾਬਰ। ਜਾਨੁ=ਜਾਣ, ਸਮਝ। ਛਿਨ ਮਹਿ=ਇਕ ਖਿਨ ਵਿਚ। ਸਾਚੀ ਮਾਨੁ=(ਇਹ ਗਲ) ਸੱਚੀ ਮੰਨ।੧। ਬਸਤ=ਵਸਦਾ ਹੈ। ਨੀਤ=ਨਿੱਤ, ਸਦਾ ਹੀ। ਨਿਸਿ=ਰਾਤ। ਬਾਸੁਰ=ਦਿਨ। ਭਜ ਤਾਹਿ=ਉਸ ਨੂੰ ਭਜ, ਸਿਮਰ। ਮੀਤ=ਹੇ

ਮਿੱਤਰ!।੨। ਬਾਰ ਅੰਤ ਕੀ=ਅੰਤ ਦੀ ਵਾਰੀ, ਅੰਤ ਸਮੇਂ। ਤਾ ਕੇ=ਉਸ (ਪ੍ਰਭੂ) ਦੇ।੩।

**ਅਰਥ :** ਹੇ ਭਾਈ! ਤੂੰ (ਮਾਇਆ ਦੇ) ਝੂਠੇ ਲਾਲਚ ਵਿਚ ਲਗ ਕੇ (ਪਰਮਾਤਮਾ ਦਾ ਨਾਮ ਜਪਣ ਤੋਂ) ਕਿਉਂ ਭੁਲਿਆ ਪਿਆ ਹੈਂ? ਹੁਣ ਵੀ ਜਾਗ ਪਉ (ਹੋਸ਼ ਕਰ, ਅਜੇ ਵੀ ਤੇਰਾ) ਕੁਝ ਨਹੀਂ ਵਿਗੜਿਆ (ਭਾਵ ਮਨੁਖਾ ਸਰੀਰ ਕਾਇਮ ਹੈ)।੧।ਰਹਾਉ।

(ਹੇ ਭਾਈ!) ਇਸ ਜਗਤ ਨੂੰ ਸੁਪਨੇ ਦੇ (ਪਦਾਰਥਾਂ ਵਾਂਗ ਝੂਠਾ) ਸਮਝ। (ਮੇਰੀ ਇਹ ਗਲ) ਸਚੀ ਮੰਨ (ਕਿ ਇਹ ਜਗਤ) ਛਿਨ ਵਿਚ ਨਾਸ਼ ਹੋ ਜਾਂਦਾ ਹੈ।੧।

(ਹੇ ਭਾਈ!) ਪਰਮਾਤਮਾ ਸਦਾ (ਹਰ ਵੇਲੇ) ਤੇਰੇ ਨਾਲ ਵਸਦਾ ਹੈ। ਹੇ ਮਿੱਤਰ! (ਤੂੰ) ਦਿਨ ਰਾਤ ਉਸ ਨੂੰ ਸਿਮਰਿਆ ਕਰ।੨।

(ਹੇ ਭਾਈ!) ਅੰਤ ਵਾਰ (ਸਰੀਰ ਛੱਡਣ ਸਮੇਂ ਕੇਵਲ) ਪਰਮਾਤਮਾ ਹੀ ਸਹਾਈ ਹੁੰਦਾ ਹੈ। ਨਾਨਕ! ਆਖ ਕਿ (ਹੇ ਭੁਲੇ ਹੋਏ ਮਨੁੱਖ! ਤੂੰ) ਉਸ (ਪਰਮਾਤਮਾ) ਦੇ ਗੁਣ ਗਾਇਨ ਕਰ।੩।੫।

## ਰਾਗੁ ਸਾਰੰਗ ਮਹਲਾ ੯॥

**ੴ ਸਤਿਗੁਰ ਪ੍ਰਸਾਦਿ ॥ ਹਰਿ ਬਿਨੁ, ਤੇਰੋ ਕੋ ਨ ਸਹਾਈ ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ, ਕੋ ਕਾਹੂ ਕੋ ਭਾਈ॥੧॥ਰਹਾਉ॥ ਧਨ ਧਰਨੀ ਅਰੁ ਸੰਪਤਿ ਸਗਰੀ, ਜੋ ਮਾਨਿਓ ਅਪਨਾਈ ॥ ਤਨ ਛੂਟੇ, ਕਛੁ ਸੰਗਿ ਨ ਚਾਲੈ, ਕਹਾ ਤਾਹਿ ਲਪਟਾਈ॥੧॥ ਦੀਨ ਦਇਆਲ ਸਦਾ ਦੁਖ ਭੰਜਨ, ਤਾ ਸਿਉ ਰੁਚਿ ਨਾ ਬਢਾਈ॥ ਨਾਨਕ ਕਹਤੁ, ਜਗਤ ਸਭੁ ਮਿਥਿਆ, ਜਿਉ ਸੁਪਨਾ ਰੈਨਾਈ॥੨॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਕਹਹਾਂ, ਤਾਹਿੰ, ਸਿਉਂ, ਜਿਉਂ।

**ਪਦ ਅਰਥ :** ਤੇਰੋ=ਤੇਰਾ । ਸਹਾਈ=ਮਦਦਗਾਰ। ਕਾਂ ਕੀ= ਕਿਸ ਦੀ?। ਮਾਤ=ਮਾਂ। ਸੁਤ=ਪੁੱਤਰ। ਬਨਿਤਾ=ਇਸਤਰੀ। ਕੋ=ਕੌਣ? ਕਾਹੂ ਕੋ=ਕਿਸੇ ਦਾ। ਭਾਈ=ਭਰਾ।੧।ਰਹਾਉ। ਧਰਨੀ=ਧਰਤੀ। ਅਰੁ=ਅਤੇ। ਸੰਪਤਿ=ਧਨ ਪਦਾਰਥ, ਜਾਇਦਾਦ, ਸਗਰੀ=ਸਾਰੀ। ਮਾਨਿਓ=ਮੰਨੀ ਹੋਈ ਹੈ। ਅਪਨਾਈ=ਆਪਣੀ। ਤਨ ਛੂਟੇ=ਸਰੀਰ ਛੁੱਟ ਜਾਂਦਾ ਹੈ ਭਾਵ ਮਰ ਜਾਂਦਾ ਹੈ। ਕਛੁ ਸੰਗਿ ਨ ਚਾਲੈ=ਕੁਝ ਵੀ ਪਦਾਰਥ ਨਾਲ ਨਹੀਂ ਚਲਦਾ। ਕਹਾ=ਕਿਉਂ?। ਤਹਾ=ਉਸ ਨਾਲ। ਲਪਟਾਈ=ਚੰਬੜਿਆ ਰਹਿੰਦਾ ਹੈ।੧। ਦੀਨ ਦਇਆਲ=ਗਰੀਬਾਂ ਦਾ ਦੁਖ ਨਾਸ਼ ਕਰਨ ਵਾਲਾ। ਤਾ ਸਿਉ=ਉਸ (ਪ੍ਰਭੂ) ਨਾਲ। ਰੁਚ=ਰੁਚੀ ਪ੍ਰੀਤੀ। ਨ ਬਢਾਈ=ਨਾਹ ਵਧਾਈ। ਮਿਥਿਆ=ਝੂਠਾ, ਨਾਸ਼ਵੰਤ। ਜਿਉ=ਜਿਵੇਂ। ਰੈਨਾਈ=ਰਾਤ ਦਾ।੨।

**ਅਰਥ :** (ਹੇ ਭਾਈ!) ਹਰੀ ਤੋਂ ਬਿਨਾਂ ਤੇਰਾ ਕੋਈ ਮਦਦਗਾਰ ਨਹੀਂ ਹੈ। ਕੌਣ ਕਿਸੇ ਦੀ ਮਾਂ, ਪਿਉ, ਪੁਤਰ ਇਸਤਰੀ (ਅਤੇ) ਕੌਣ ਕਿਸ ਦਾ ਭਰਾ ਹੈ? (ਭਾਵ ਅੰਤ ਸਮੇਂ ਕੋਈ ਰਖਿਆ ਕਰਨ ਵਾਲਾ ਨਹੀਂ ਹੈ)।੧। ਰਹਾਉ।

(ਹੇ ਭਾਈ!) ਧਨ (ਦੌਲਤ ਪਦਾਰਥ), ਧਰਤੀ (ਜਾਇਦਾਦ) ਹੋਰ ਸਾਰੀ ਸੰਪਤੀ ਜਿਹੜੀ ਤੂੰ ਆਪਣੀ ਮੰਨੀ ਬੈਠਾ ਹੈ (ਜਦੋਂ) ਸਰੀਰ ਮਰ ਜਾਂਦਾ ਹੈ (ਤਾਂ) ਕੁਝ ਵੀ ਨਾਲ ਨਹੀਂ ਚਲਦਾ, (ਇਸ ਲਈ) ਇਨ੍ਹਾਂ ਨਾਲ ਕਿਉਂ ਚੰਬੜ ਰਿਹਾ ਹੈ?।੧।

(ਹੇ ਭਾਈ! ਜਿਹੜਾ ਪ੍ਰਭੂ) ਗਰੀਬਾਂ ਉਤੇ ਦਇਆ ਕਰਨ ਵਾਲਾ ਹੈ, ਸਦਾ (ਸਾਰੇ ਜੀਵਾਂ ਦੇ) ਦੁਖ ਨਾਸ਼ ਕਰਨ ਵਾਲਾ ਹੈ, (ਤੂੰ) ਉਸ (ਪ੍ਰਭੂ) ਨਾਲ ਆਪਣੀ ਪ੍ਰੀਤੀ ਕਿਉਂ ਨਹੀਂ ਵਧਾਈ ? ਨਾਨਕ (ਗੁਰੂ ਜੀ ਆਖਦੇ ਹਨ ਕਿ) ਜਿਸ ਤਰ੍ਹਾਂ ਰਾਤ ਦਾ ਸੁਪਨਾ (ਝੂਠਾ ਹੈ) ਉਸੇ ਤਰ੍ਹਾਂ ਸਾਰਾ ਜਗਤ ਝੂਠਾ (ਨਾਸ਼ਵੰਤ) ਹੈ।੨।੧।

**ਸਾਰੰਗ ਮਹਲਾ ੯॥ ਕਹਾ ਮਨ! ਬਿਖਿਆ ਸਿਉ ਲਪਟਾਹੀ ॥ ਯਾ ਜਗ ਮਹਿ ਕੋਊ ਰਹਨੁ ਨ ਪਾਵੈ, ਇਕਿ ਆਵਹਿ ਇਕਿ ਜਾਹੀ ॥੧॥ਰਹਾਉ॥ ਕਾਂ ਕੋ**

**ਤਨੁ ਧਨੁ ਸੰਪਤਿ ਕਾਂ ਕੀ, ਕਾ ਸਿਉ ਨੇਹੁ ਲਗਾਹੀ ॥ ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਹੀ ॥੧॥ ਤਜਿ ਅਭਿਮਾਨੁ ਸਰਣਿ ਸੰਤਨ ਗਹੁ, ਮੁਕਤਿ ਹੋਹਿ ਛਿਨ ਮਾਹੀ ॥ ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ, ਸਿਉਂ, ਲਪਟਾਹੀਂ, ਆਵਹਿੰ, ਜਾਹੀਂ, ਲਗਾਹੀਂ, ਜਿਉਂ, ਹੋਹਿੰ, ਛਾਂਹੀ, ਮਾਹੀਂ, ਨਾਹੀਂ।

**ਪਦ ਅਰਥ :** ਕਹਾ=ਕਿਉਂ?। ਮਨ=ਹੇ ਮਨ!। ਬਿਖਿਆ ਸਿਉ=ਮਾਇਆ ਨਾਲ। ਲਪਟਾਹੀ=ਚੰਬੜਦਾ ਹੈਂ। ਯਾ ਜਗ ਮਹਿ= ਇਸ ਸੰਸਾਰ ਵਿਚ। ਰਹਨੁ=ਠਹਿਰਨਾ, ਟਿਕਾਣਾ। ਇਕਿ ਆਵਹਿ= ਕਈ ਆਉਂਦੇ (ਜੰਮਦੇ) ਹਨ। ਇਕਿ ਜਾਹੀ=ਕਈ ਜਾਂਦੇ (ਭਾਵ ਮਰ ਜਾਂਦੇ) ਹਨ।੧।ਰਹਾਉ। ਕਾਂ ਕੋ=ਕਿਸ ਦਾ। ਸੰਪਤਿ= ਸੰਪਤੀ। ਕਾਂ ਕੀ=ਕਿਸ ਦੀ। ਧਨ=ਪਦਾਰਥ। ਕਾ ਸਿਉ= ਕਿਸ ਨਾਲ। ਨੇਹੁ=ਪਿਆਰ। ਲਗਾਹੀ=ਤੂੰ ਲਗਾਂਦਾ ਹੈਂ। ਸਗਲ= ਸਾਰਾ। ਬਾਦਰ ਕੀ ਛਾਹੀ=ਬਦਲ ਦੀ ਛਾਂ।੧। ਤਜਿ=ਤਿਆਗ ਕੇ। ਅਭਿਮਾਨ= ਅਹੰਕਾਰ। ਗਹੁ=ਪਕੜ। ਮੁਕਤਿ ਹੋਹਿ=ਤੂੰ ਮੁਕਤ ਹੋ ਜਾਵੇਂਗਾ। ਛਿਨ ਮਾਹੀ=ਇਕ ਛਿਨ ਵਿਚ। ਸੁਪਨੈ=ਸੁਪਨੇ ਵਿਚ।੨।

**ਅਰਥ :** ਹੇ ਮਨ! ਮਾਇਆ ਨਾਲ ਕਿਉਂ ਚੰਬੜਦਾ ਹੈ ? ਇਸ ਸੰਸਾਰ ਵਿਚ ਕੋਈ ਭੀ (ਸਦਾ ਲਈ) ਟਿਕਦਾ ਨਹੀਂ ਹੈ, ਕਈ ਜੰਮਦੇ ਹਨ ਕਈ ਮਰਦੇ ਹਨ (ਆਵਾਜਾਈ ਲਗੀ ਹੀ ਰਹਿੰਦੀ ਹੈ)।੧।ਰਹਾਉ।

(ਹੇ ਮਨ !) ਕਿਸ ਦਾ ਸਰੀਰ ਤੇ ਦੌਲਤ ਹੈ? ਕਿਸ ਦੀ ਸੰਪਤੀ (ਸਮਗਰੀ) ਹੈ? ਕਿਸ ਨਾਲ ਤੂੰ ਪਿਆਰ ਲਗਾਅ ਰਿਹਾ ਹੈ? ਜੋ ਕੁਝ ਦਿਸਦਾ ਹੈ ਉਹ ਸਾਰਾ (ਇਵੇਂ) ਨਾਸ਼ਵੰਤ ਹੈ, ਜਿਵੇਂ ਕਿ ਬਦਲ ਦੀ ਛਾਂ ਨਾਸ਼ਵੰਤ ਹੈ।੧।

(ਹੇ ਮਨ ! ਤੂੰ) ਅਹੰਕਾਰ ਛਡ ਕੇ ਸੰਤ ਜਨਾਂ ਦੀ ਸ਼ਰਨ ਫੜ (ਇਸ ਤਰ੍ਹਾਂ ਤੂੰ ਮਾਇਆ ਦੇ ਬੰਧਨਾਂ ਤੋਂ) ਇਕ ਛਿਨ ਵਿਚ ਮੁਕਤ ਹੋ ਜਾਏਂਗਾ। ਦਾਸ ਨਾਨਕ (ਆਖਦਾ ਹੈ ਕਿ ਹੇ ਮਨ! ਯਾਦ ਰਖ ਕਿ) ਪਰਮਾਤਮਾ ਦੇ ਸਿਮਰਨ ਤੋਂ ਬਿਨਾ ਸੁਖ ਸੁਪਨੇ ਵਿਚ ਵੀ ਨਹੀਂ ਮਿਲਦਾ।੨।੨।

**ਸਾਰੰਗ ਮਹਲਾ ੯ ॥ ਕਹਾ ਨਰ ਅਪਨੋ ਜਨਮੁ ਗਵਾਵੈ॥ ਮਾਇਆ ਮਦ ਬਿਖਿਆ ਰਸਿ ਰਚਿਓ, ਰਾਮ ਸਰਨਿ ਨਹੀ ਆਵੈ ॥੧॥ਰਹਾਉ॥ ਇਹੁ ਸੰਸਾਰ ਸਗਲ ਹੈ ਸੁਪਨੋ, ਦੇਖਿ ਕਹਾ ਲੋਭਾਵੈ ॥ ਜੋ ਉਪਜੈ ਸੋ ਸਗਲ ਬਿਨਾਸੈ, ਰਹਨੁ ਨ ਕੋਊ ਪਾਵੈ ॥੧॥ ਮਿਥਿਆ ਤਨੁ ਸਾਚੋ ਕਰਿ ਮਾਨਿਓ, ਇਹ ਬਿਧਿ ਆਪੁ ਬੰਧਾਵੈ॥ ਜਨ ਨਾਨਕ ਸੋਊ ਜਨੁ ਮੁਕਤਾ, ਰਾਮ ਭਜਨ ਚਿਤੁ ਲਾਵੈ॥੨॥੩॥**

**ਪਦ ਅਰਥ :** ਕਹਾ=(ਕਹਾਂ) ਕਿਉ?। ਨਰ-ਮਨੁਖ। ਮਦਿ= ਨਸ਼ੇ ਵਿਚ। ਬਿਖਿਆ ਰਸਿ=ਮਾਇਆ ਦੇ ਸੁਆਦ ਵਿਚ। ਰਹਿਓ= ਰਚਿਆ, ਰੁਝਿਆ ਹੋਇਆ ਹੈ।੧।ਰਹਾਉ। ਦੇਖਿ=ਵੇਖ ਕੇ। ਕਹਾ=ਕਿਉਂ? ਲੋਭਾਵੈ=ਲੋਭ ਵਿਚ ਫਸਦਾ ਹੈ। ਜੋ ਉਪਜੈ=ਜੋ ਜੰਮਦਾ ਹੈ। ਸੋ=ਉਹ। ਸਗਲ ਬਿਨਾਸੈ=ਸਾਰਾ ਨਾਸ਼ ਹੋ ਜਾਂਦਾ ਹੇ। ਰਹਨੁ=ਟਿਕਾਣਾ।੧। ਮਿਥਿਆ=ਝੂਠਾ। ਤਨੁ=ਸਰੀਰ। ਸਾਚੋ ਕਰਿ ਮਾਨਿਓ=ਸਚਾ ਕਰਕੇ ਮੰਨਿਆ ਹੋਇਆ ਹੈ। ਇਹ ਬਿਧਿ=ਇਸ ਤਰੀਕੇ ਨਾਲ। ਆਪੁ=ਆਪਣੇ ਆਪ ਨੂੰ। ਬੰਧਾਵੈ=ਬੰਧਨ ਵਿਚ ਪਾਉਂਦਾ ਹੈ। ਸੋਊ ਜਨ=ਉਹੀ ਮਨੁੱਖ। ਚਿਤੁ ਲਾਵੈ=ਚਿਤ ਜੋੜਦਾ ਹੈ।੨।

**ਅਰਥ :** (ਹੇ ਭਾਈ ! ਪਤਾ ਨਹੀਂ ਇਹ ) ਮਨੁੱਖ ਆਪਣਾ (ਅਮੋਲਕ) ਜਨਮ ਕਿਉਂ (ਵਿਅਰਥ) ਗਵਾਉਂਦਾ ਹੈ? ਮਾਇਆ ਦੇ ਨਸ਼ੇ ਵਿਚ ਵਿਸ਼ਿਆਂ ਦੇ ਰਸ ਵਿਚ ਰੁਝਿਆ ਰਹਿੰਦਾ ਹੈ (ਅਤੇ) ਪਰਮਾਤਮਾ ਦੀ ਸ਼ਰਨ ਵਿਚ ਨਹੀਂ ਆਉਂਦਾ।੧।ਰਹਾਉ।

(ਹੇ ਭਾਈ!) ਇਹ ਸਾਰਾ ਸੰਸਾਰ ਸੁਪਨੇ ਸਮਾਨ ਹੈ, (ਇਸ ਨੂੰ) ਵੇਖ ਕੇ (ਪਤਾ ਨਹੀਂ ਮਨੁਖ) ਕਿਉਂ ਲੁਭਾਉਂਦਾ ਹੈ? (ਇਸ ਸੰਸਾਰ ਵਿਚ) ਜੋ ਪੈਦਾ ਹੁੰਦਾ ਹੈ, ਉਹ ਸਾਰਾ ਕੁਝ ਨਾਸ਼ ਹੁੰਦਾ ਹੈ, ਇਥੇ (ਸਦਾ ਰਹਿਣ ਲਈ) ਕੋਈ (ਟਿਕਾਣਾ ਨਹੀਂ) ਪਾ ਸਕਦਾ।੧।

(ਹੇ ਭਾਈ! ਇਸ ਜੀਵ ਨੇ) ਝੂਠਾ ਸਰੀਰ, ਸਦਾ ਰਹਿਣ ਵਾਲਾ ਕਰਕੇ ਮੰਨਿਆ ਹੋਇਆ ਹੈ। ਇਸ ਤਰੀਕੇ ਨਾਲ ਇਹ ਆਪਣੇ ਆਪ ਨੂੰ (ਪਦਾਰਥਾਂ ਵਿਚ) ਫਸਾਈ ਰਖਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਉਹੀ ਮਨੁਖ (ਮਾਇਆ-ਮੋਹ ਤੋਂ) ਮੁਕਤ ਹੈ (ਜਿਹੜਾ) ਪਰਮਾਤਮਾ ਦੇ ਭਜਨ ਵਿਚ ਆਪਣਾ ਚਿਤ ਲਾਉਂਦਾ ਹੈ (ਭਾਵ ਬ੍ਰਿਤੀ ਜੋੜਦਾ ਹੈ)।੨।੩।

**ਸਾਰੰਗ ਮਹਲਾ ੯ ॥ ਮਨ ਕਰਿ, ਕਬਹੂ ਨ ਹਰਿ ਗੁਨ ਗਾਇਓ ॥ ਬਿਖਿਆਸਕਤ ਰਹਿਓ ਨਿਸਿ ਬਾਸੁਰ, ਕੀਨੋ ਅਪਨੋ ਭਾਇਓ ॥੧॥ਰਹਾਉ॥ ਗੁਰ ਉਪਦੇਸੁ ਸੁਨਿਓ ਨਹਿ ਕਾਨਨਿ, ਪਰ ਦਾਰਾ ਲਪਟਾਇਓ ॥ ਪਰ ਨਿੰਦਾ ਕਾਰਨਿ ਬਹੁ ਧਾਵਤ, ਸਮਝਿਓ ਨਹ, ਸਮਝਾਇਓ ॥੧॥ ਕਹਾ ਕਹਉ ਮੈ ਅਪਨੁ ਕਰਨੀ, ਜਿਹਿ ਬਿਧਿ ਜਨਮੁ ਗਾਇਓ ॥ ਕਹਿ ਨਾਨਕ ਸਭਿ ਅਉਗਨ ਮੋ ਮੈ, ਰਾਖਿ ਲੇਹੁ ਸਰਨਾਇਓ ॥੨॥੪॥੩॥੧॥੩॥੧੩੯ ॥੪॥੧੫੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੁਨਿਓਂ, ਨਹਿਂ, ਨਹਂ, ਕਹਉਂ, ਮੈਂ।

**ਪਦ ਅਰਥ :** ਮਨ ਕਰਿ=ਮਨ ਕਰਕੇ, ਦਿਲ ਲਾ ਕੇ। ਕਬਹੂ=ਕਭੀ, ਕਦੇ ਵੀ। ਬਿਖਿਆਸਕਤ=ਵਿਸ਼ਯ, ਆਸ਼ਕਤ, ਵਿਸ਼ੇ ਪਰਾਇਣ, ਵਿਸ਼ਿਆਂ ਵਿਚ ਲੀਨ। ਨਿਸਿ ਬਾਸੁਰ=ਰਾਤ ਦਿਨ। ਕੀਨੋ ਅਪਨੋ ਭਾਇਓ=ਜੋ ਆਪਣੇ ਆਪ ਨੂੰ ਚੰਗ ਲੱਗਾ; ਉਹੀ ਕੀਤਾ।੧।ਰਹਾਉ। ਕਾਨਨਿ=ਕੰਨਾਂ ਨਾਲ। ਪਰ ਦਾਰਾ=ਪਰਾਈ

ਇਸਤਰੀ ਨਾਲ। ਲਪਟਾਇਓ=ਚੰਬੜਿਆ ਰਿਹਾ। ਕਾਰਨਿ= ਵਾਸਤੇ। ਬਹੁ ਧਾਵਤ=ਬਹੁਤ ਦੌੜ ਭਜ ਕਰਦਾ ਰਿਹਾ। ਸਮਝਿਓ ਨਹ=ਮੈਂ ਸਮਝਿਆ ਨਹੀਂ। ਸਮਝਾਇਓ=(ਮੈਨੂੰ ਬਹੁਤ) ਸਮਝਾਇਆ ਗਿਆ।੧। ਕਹਾ ਕਹਉ= ਮੈਂ ਕੀ ਦਸਾਂ?। ਜਿਹ ਬਿਧਿ=ਜਿਸ ਤਰੀਕੇ ਨਾਲ। ਕਹਿ=ਆਖਦਾ ਹੈ। ਅਉਗਨ= ਔਗੁਣ। ਮੋ ਮੈ=ਮੇਰੇ ਵਿਚ।੨।

**ਅਰਥ :** (ਹੇ ਭਾਈ!) ਮੈਂ ਮਨ ਕਰਕੇ ਭਾਵ ਦਿਲ ਲਾ ਕੇ ਕਦੇ ਵੀ ਹਰੀ ਦੇ ਗੁਣ ਨਹੀਂ ਗਾਏ। (ਮੈਂ) ਰਾਤ ਦਿਨ ਵਿਸ਼ਿਆਂ ਦੇ ਪ੍ਰਾਇਣ ਹੋਇਆ ਰਿਹਾ (ਅਤੇ ਉਹ ਕੁਝ ਕੀਤਾ ਜੋ) ਆਪਣੇ ਆਪ ਨੂੰ ਚੰਗਾ ਲੱਗਾ।੧।ਰਹਾਉ।

(ਹੇ ਭਾਈ! ਮੈਂ ਆਪਣੇ) ਕੰਨਾਂ ਨਾਲ ਗੁਰੂ ਦਾ ਉਪਦੇਸ਼ ਨਹੀਂ ਸੁਣਿਆ (ਅਤੇ) ਪਰਾਈ ਇਸਤਰੀ ਦੇ ਨਾਲ ਚੰਬੜਿਆ ਰਿਹਾ। ਪਰਾਈ ਨਿੰਦਾ ਵਾਸਤੇ (ਮੈਂ) ਬਹੁਤ ਦੌੜ ਕਰਦਾ ਰਿਹਾ (ਮੈਨੂੰ ਬਥੇਰਾ) ਸਮਝਾਇਆ ਗਿਆ (ਪ੍ਰੰਤੂ ਮੈਂ) ਸਮਝਿਆ ਨਹੀਂ।੧।

(ਹੇ ਹਰੀ!) ਮੈਂ ਆਪਣੀ ਕਰਤੂਤ ਕੀ ਦਸਾਂ, ਜਿਸ ਤਰੀਕੇ ਨਾਲ, ਮੈਂ ਆਪਣਾ ਜਨਮ ਗਵਾ ਦਿਤਾ। ਨਾਨਕ ਆਖਦਾ ਹੈ (ਭਾਵ ਬੇਨਤੀ ਕਰਦਾ ਹੈ ਕਿ ਹੇ ਹਰੀ!) ਸਾਰੇ ਔਗੁਣ ਮੇਰੇ ਵਿਚ ਹਨ, ਮੈਨੂੰ ਆਪਣੀ ਸ਼ਰਣ ਵਿਚ ਰਖ ਲਵੋ ਜੀ ॥੨॥੪॥੩॥੧॥੩॥ ੧੩੯॥੪॥੧੫੯॥

**੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

**ਰਾਗ ਜੈਜਾਵੰਤੀ ਮਹਲਾ ੯॥**

**ਰਾਮ ਸਿਮਰਿ ਰਾਮੁ ਸਿਮਰਿ, ਇਹੈ ਤੇਰੈ ਕਾਜਿ ਹੈ॥ ਮਾਇਆ ਕੋ ਸੰਗੁ ਤਿਆਗ, ਪ੍ਰਭ ਜੂ ਕੀ ਸਰਨਿ ਲਾਗੁ ॥ ਜਗਤੁ ਸੁਖ ਮਾਨੁ ਮਿਥਿਆ, ਝੂਠੋ ਸਭ ਸਾਜੁ ਹੈ॥੧॥ਰਹਾਉ॥ ਸੁਪਨੇ ਜਿਉ ਧਨੁ ਪਛਾਨੁ॥ ਕਾਹੇ ਪਰਿ ਕਰਤ ਮਾਨੁ॥ ਬਾਰੂ ਕੀ ਭੀਤਿ ਜੈਸੇ, ਬਸੁਧਾ ਕੋ ਰਾਜੁ ਹੈ॥੧॥ ਨਾਨਕ ਜਨ ਕਹਤੁ ਬਾਤ, ਬਿਨਸਿ ਜੈਹੈ ਤੇਰੋ ਗਾਤੁ॥ ਛਿਨੁ ਛਿਨੁ ਕਰਿ ਗਇਓ ਕਾਲੁ, ਤੈਸੇ ਜਾਤੁ ਆਜੁ ਹੈ॥੨॥੧॥**

**ਪਦ ਅਰਥ :** ਕਾਜਿ=ਕੰਮ ਵਿਚ (ਆਉਣ ਵਾਲਾ)। ਸੰਗੁ=ਸਾਥ। ਜੂ=ਜੀ। ਸਰਨਿ ਲਾਗੁ=ਸ਼ਰਨੀ ਲਗ, ਚਰਨ=ਸ਼ਰਨ ਵਿਚ ਪੈ ਜਾ। ਮਾਨੁ ਮਿਥਿਆ=ਨਾਸ਼ਵੰਤ ਮੰਨ। ਸਾਜੁ=ਸਜਿਆ ਹੋਇਆ ਸੰਸਾਰਕ ਪਸਾਰਾ (ਸੰਸਾਰ ਦਾ ਹਾਰ ਸ਼ਿੰਗਾਰ)।੧।ਰਹਾਉ।

ਕਾਹੇ ਪਰਿ=ਕਿਸ ਉਤੇ?। ਕਰਤ ਮਾਨੁ=ਅਹੰਕਾਰ ਕਰਦਾ ਹੈ। ਬਾਰੂ=ਰੇਤ। ਭੀਤਿ=ਕੰਧ, ਦੀਵਾਰ। ਬਸੁਧਾ=ਧਰਤੀ। ਕੋ=ਦਾ।੧।

ਬਾਤ=ਗੱਲ। ਬਿਨਸਿ ਜੈਹੈ=ਨਾਸ਼ ਹੋ ਜਾਵੇਗਾ। ਤੇਰੋ ਗਾਤੁ= ਤੇਰਾ ਸਰੀਰ। ਕਾਲ=ਕਲ੍ਹ। ਆਜੁ=ਅੱਜ।੨।

**ਅਰਥ :** (ਹੇ ਭਾਈ! ਤੂੰ ਮਨ ਤੇ ਬਾਣੀ ਕਰਕੇ) ਪਰਮਾਤਮਾ ਦਾ (ਨਾਮ ਜ਼ਰੂਰ) ਸਿਮਰਿਆ ਕਰ (ਕਿਉਂਕਿ) ਇਹ (ਸਿਮਰਨ) ਤੇਰੇ ਕੰਮ ਵਿਚ (ਆਉਣ ਵਾਲਾ ਤੋਸ਼ਾ) ਹੈ। (ਹੇ ਭਾਈ!) ਮਾਇਆ ਦਾ ਸਾਥ ਛਡ ਕੇ ਪ੍ਰਭੂ ਦੀ ਸ਼ਰਨੀ ਲਗ। ਜਗਤ ਦੇ ਸਾਰੇ ਸੁਖ ਨਾਸ਼ਵੰਤ (ਛਿਨ ਭੰਗਰ) ਸਮਝ (ਕਿਉਂਕਿ ਇਹ) ਸਾਰਾ ਸਾਜ (ਸੰਸਾਰ ਦਾ ਹਾਰ-ਸ਼ਿੰਗਾਰ) ਝੂਠਾ ਹੈ।੧।ਰਹਾਉ।

(ਹੇ ਭਾਈ! ਇਸ) ਧਨ ਨੂੰ ਸੁਪਨੇ ਵਿਚ (ਵੇਖਣ ਵਾਲੇ ਪਦਾਰਥਾਂ)

ਵਾਂਗ ਝੂਠਾ ਸਮਝ, ਕਿਸ (ਵਸਤੂ) ਉਤੇ ਤੂੰ ਅਹੰਕਾਰ ਕਰਦਾ ਹੈ? ਜਿਸ ਤਰ੍ਹਾਂ, ਰੇਤ ਦੀ ਕੰਧ ਹੁੰਦੀ ਹੈ, ਉਸੇ ਤਰ੍ਹਾਂ (ਸਭ) ਧਰਤੀ ਦਾ ਰਾਜ ਹੈ।੧।

(ਹੇ ਭਾਈ!) ਦਾਸ ਨਾਨਕ (ਤੈਨੂੰ ਇਹ) ਗੱਲ ਕਹਿੰਦਾ (ਭਾਵ ਸਮਝਾਉਂਦਾ ਹੈ ਕਿ ਤੇਰਾ ਸਰੀਰ (ਜੋ ਤੂੰ ਅਸਿਥਰ ਮੰਨਿਆ ਹੋਇਆ ਹੈ ਇਹ) ਨਾਸ਼ ਹੋ ਜਾਏਗਾ। ਜਿਸ ਤਰ੍ਹਾਂ, ਛਿਨ ਛਿੰਨ ਕਰਕੇ ਕਲ (ਦਾ ਦਿਨ ਲੰਘ) ਗਿਆ, ਹੈ ਤਿਵੇਂ ਅਜ (ਦਾ ਦਿਨ ਭੀ ਲੰਘਦਾ) ਜਾ ਰਿਹਾ ਹੈ।੨।੧।

**ਜੈਜਾਵੰਤੀ ਮਹਲਾ ੯ ॥ ਰਾਮੁ ਭਜੁ, ਰਾਮੁ ਭਜੁ, ਜਨਮੁ ਸਿਰਾਤੁ ਹੈ॥ ਕਹਉ ਕਹਾ ਬਾਰ ਬਾਰ, ਸਮਝਤ ਨਹ ਕਿਉ ਗਵਾਰ॥ ਬਿਨਸਤ ਨਹ ਲਗੈ ਬਾਰ, ਓਰੇ ਸਮ ਗਾਤੁ ਹੈ॥੧॥ਰਹਾਉ॥ ਸਗਲ ਭਰਮ ਡਾਰਿ ਦੇਹਿ, ਗੋਬਿੰਦ ਕੋ ਨਾਮੁ ਲੇਹਿ॥ ਅੰਤਿ ਬਾਰ, ਸੰਗਿ ਤੇਰੈ ਇਹੈ ਏਕੁ ਜਾਤ ਹੈ॥੧॥ ਬਿਖਿਆ ਬਿਖੁ ਜਿਉ ਬਿਸਾਰਿ, ਪ੍ਰਭ ਕੌ ਜਸ ਹੀਏ ਧਾਰਿ॥ ਨਾਨਕ ਜਨ ਕਹਿ ਪੁਕਾਰਿ, ਅਉਸਰੁ ਬਿਹਾਤੁ ਹੈ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਹਉਂ, ਨਹਂ, ਕਿਉਂ, ਜਿਉਂ।

**ਨੋਟ–** 'ਕਹਾ' ਨੂੰ 'ਕਹਾਂ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ :** ਰਾਮੁ ਭਜੁ=ਪਰਮਾਤਮਾ ਨੂੰ ਸਿਮਰ। ਸਿਰਾਤੁ ਹੈ=ਗੁਜ਼ਰਦਾ, ਬਤੀਤ ਹੁੰਦਾ ਜਾ ਰਿਹਾ ਹੈ। ਕਹਉ ਕਹਾ=ਮੈਂ (ਤੈਨੂੰ) ਕੀ ਆਖਾਂ?। ਬਾਰ ਬਾਰ=ਵਾਰ ਵਾਰ, ਮੁੜ ਮੁੜ। ਸਮਝਤ ਨਹ ਕਿਉ=(ਤੂੰ) ਕਿਉਂ ਨਹੀਂ ਸਮਝਦਾ?। ਗਵਾਰ=ਹੇ ਮੂਰਖ!। ਬਿਨਸਤ=ਨਾਸ਼ ਹੁੰਦਿਆਂ। ਨਹ ਲਗੈ ਬਾਰ=ਦੇਰ ਨਹੀਂ ਲਗਦੀ। ਓਰੇ ਸਮ=ਮੀਂਹ ਦੇ ਗੜੇ (ਓਲੇ) ਵਾਂਗ। ਗਾਤੁ=ਸਰੀਰ ।੧।ਰਹਾਉ। ਸਗਲ ਭਰਮ=ਸਾਰੇ ਭਰਮ (ਵਹਿਮ)। ਡਾਰ

ਦੇਹਿ=ਸੁੱਟ ਦੇ, ਛੱਡ ਦੇ। ਗੋਬਿੰਦ ਕੋ=ਵਾਹਿਗੁਰੂ ਦਾ। ਲੇਹਿ=ਲੈ ਭਾਵ ਯਾਦ ਕਰ। ਅੰਤਿ ਬਾਰ=ਅੰਤ ਵੇਲੇ (ਭਾਵ ਪਰਲੋਕ ਜਾਣ ਵੇਲੇ)। ਸੰਗਿ=ਨਾਲ। ਇਹੈ=ਇਹੋ ਹੀ। ਜਾਤੁ=ਜਾਂਦਾ ਹੈ।੧।

ਬਿਖਿਆ=ਮਾਇਆ। ਬਿਖੁ=ਜ਼ਹਿਰ। ਜਿਉ=ਜਿਵੇਂ ਵੀ ਹੋਵੇ। ਬਿਸਾਰਿ=ਭੁਲਾ ਦੇ। ਪ੍ਰਭ ਕੌ ਜਸੁ=ਮਾਲਕ ਦੇ ਜਸ (ਸਿਫਤਿ ਸਾਲਾਹ) ਨੂੰ। ਹੀਏ ਧਾਰਿ=ਹਿਰਦੇ ਵਿਚ ਧਾਰਨ ਕਰ। ਅਉਸਰੁ= ਉਮਰ। ਬਿਹਾਤ ਹੈ=ਬਤੀਤ ਹੁੰਦਾ ਜਾ ਰਿਹਾ ਹੈ।੨।

**ਅਰਥ :** (ਹੇ ਭਾਈ !) ਪਰਮਾਤਮਾ ਨੂੰ ਸਿਮਰ, ਪ੍ਰਭੂ ਨੂੰ ਯਾਦ ਕਰ, (ਤੇਰਾ ਮਨੁੱਖਾ) ਜਨਮ ਬਤੀਤ ਹੁੰਦਾ ਜਾ ਰਿਹਾ ਹੈ। ਮੈਂ ਤੈਨੂੰ ਵਾਰ ਵਾਰ, (ਮੁੜ ਮੁੜ) ਕੀ ਆਖਾਂ? ਹੇ ਮੂਰਖ! ਤੂੰ ਕਿਉਂ ਨਹੀਂ ਸਮਝਦਾ? (ਤੇਰਾ) ਇਹ ਸਰੀਰ (ਮੀਂਹ ਦੇ) ਗੜੇ ਵਾਂਗ (ਗਲ ਜਾਣ ਵਾਲਾ ਹੈ)।੧।ਰਹਾਉ।

(ਹੇ ਭਾਈ !) ਸਾਰੇ ਭਰਮ (ਮਨ ਚੋਂ ਕਢ ਕੇ ਬਾਹਰ) ਸੁਟ ਦੇ, ਪਰਮਾਤਮਾ ਦਾ ਨਾਮ ਲੈ, (ਭਾਵ ਯਾਦ ਕਰ ਕਿਉਂਕਿ) ਅੰਤ ਸਮੇਂ (ਪਰਲੋਕ ਜਾਣ ਵੇਲੇ) ਤੇਰੇ ਨਾਲ ਕੇਵਲ ਇਕ ਨਾਮ ਹੀ ਜਾਂਦਾ ਹੈ।੧।

(ਹੇ ਭਾਈ !) ਜਿਵੇਂ ਵੀ ਹੋਵੇ ਮਾਇਆ ਦਾ (ਮੋਹ ਜੋ) ਜ਼ਹਰ ਹੈ, ਭੁਲਾ ਕੇ ਪ੍ਰਭੂ ਦਾ ਜਸ ਹਿਰਦੇ ਵਿਚ ਧਾਰਨ ਕਰ। ਦਾਸ ਨਾਨਕ (ਤੈਨੂੰ) ਪੁਕਾਰ ਪੁਕਾਰ ਕੇ (ਭਾਵ ਦੁਹਾਈ ਦੇ ਕੇ) ਆਖ ਰਿਹਾ ਹੈ (ਕਿ ਮਨੁੱਖਾ ਜਨਮ ਦਾ ਸਮਾਂ) ਬਤੀਤ ਹੁੰਦਾ ਜਾ ਰਿਹਾ ਹੈ (ਤੂੰ ਰਾਮ ਭਜ ਲੈ)।੨।੨।

**ਜੈਜਾਵੰਤੀ ਮਹਲਾ ੯ ॥ ਰੇ ਮਨ! ਕਉਨ ਗਤਿ ਹੋਇ ਹੈ ਤੇਰੀ॥ ਇਹ ਜਗ ਮਹਿ ਰਾਮਨਾਮੁ, ਸੋ ਤਉ ਨਹੀ ਸੁਨਿਓ ਕਾਨਿ॥ ਬਿਖਿਅਨ ਸਿਉ ਅਤਿ ਲੁਭਾਨਿ, ਮਤਿ ਨਾਹਿਨ ਫੇਰੀ ॥੧॥ਰਹਾਉ॥ ਮਾਨਸ ਕੋ ਜਨਮੁ ਲੀਨੁ, ਸਿਮਰਨੁ ਨਹ ਨਿਮਖ ਕੀਨੁ ॥ ਦਾਰਾ ਸੁਖ ਭਇਓ ਦੀਨੁ, ਪਗਹੁ ਪਰੀ ਬੇਰੀ ॥੧॥ ਨਾਨਕ ਜਨ ਕਹਿ**

**ਪੁਕਾਰਿ, ਸੁਪਨੈ ਜਿਉ ਜਗੁ ਪਸਾਰੁ ॥ ਸਿਮਰਤ ਨਹ ਕਿਉ ਮੁਰਾਰਿ, ਮਾਇਆ ਜਾ ਕੀ ਚੇਰੀ ॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਨਹੀਂ, ਸਿਉਂ, ਨਹਂ, ਪਗਹੁਂ, ਜਿਉਂ, ਕਿਉਂ।

**ਫੁਟਕਲ :** ਕਈ ਪਾਵਨ ਸਰੂਪਾਂ ਵਿਚ ਪਾਠ 'ਸੁਖ' ਦੀ ਥਾਂ 'ਸੁਤ' ਹੈ (ਵੇਖੋ ਸ਼ਬਾਦਰਥ)। 'ਜਾ ਕੀ' ਨੂੰ 'ਜਾਂ ਕੀ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਕਉਨ ਗਤਿ=ਕਿਹੜੀ ਹਾਲਤ ? ਦਸ਼ਾ। ਹੋਇ ਹੈ=ਹੋ ਰਹੀ ਹੋਵੇਗੀ। ਸੋ=ਉਹ। ਤਉ=ਤੂੰ। ਕਾਨਿ=ਕੰਨਾ ਨਾਲ। ਬਿਖਿਅਨ ਸਿਉ=ਵਿਸ਼ਿਆਂ ਨਲ। ਅਤਿ=ਬਹੁਤਾ। ਲੁਭਾਨਿ= ਲੁਭਾਇਮਾਨ, ਮੋਹਤ ਹੋਇਆ। ਮਤਿ=ਸੁਰਤਿ। ਨਾਹਿਨ=ਨਹੀਂ। ਫੇਰੀ=ਮੋੜੀ।੧।ਰਹਾਉ।

ਮਾਨਸ ਕੋ=ਮਨੁੱਖ ਦਾ। ਨਿਮਖ=ਅਖੀ ਝਮਕਣ ਜਿਤਨਾਂ ਸਮਾਂ। ਕੀਨ=ਕੀਤਾ। ਦਾਰਾ ਸੁਖ=ਇਸਤ੍ਰੀ ਦੇ ਸੁਖਾਂ ਦੇ। ਭਇਓ ਦੀਨ=ਅਧੀਨ ਵਸ ਹੋ ਗਿਆ। ਪਗਹੁ=ਪੈਰਾਂ ਤੋਂ (ਵਿਚ)। ਪਰੀ ਬੇਰੀ=ਬੇੜੀ ਪੈ ਗਈ।੧।

ਪੁਕਾਰਿ=ਕੂਕ ਕੇ। ਸੁਪਨੇ ਜਿਉ=ਜਿਵੇਂ ਸੁਪਨਾ ਹੈ। ਜਗੁ ਪਸਾਰਿ=(ਇਸ ਤਰ੍ਹਾਂ) ਜਗਤ ਰੂਪ ਪਸਾਰਾ (ਖਿਲਾਰਾ)। ਮੁਰਾਰਿ= ਪਰਮਾਤਮਾ। ਜਾ ਕੀ=ਜਿਸ (ਪਰਮਾਤਮਾ) ਦੀ। ਚੇਰੀ=ਚੇਲੀ, ਦਾਸੀ।੨।

**ਅਰਥ :** ਹੇ ਮਨ! (ਨਾਮ ਸਿਮਰਨ ਤੋਂ ਬਿਨਾ) ਤੇਰੀ ਕਿਹੜੀ ਹਾਲਤ (ਦਸ਼ਾ) ਹੋ ਰਹੀ ਹੈ? ਇਸ ਜਗਤ ਵਿਚ ਪਰਮਾਤਮਾ ਦਾ ਨਾਮ (ਜੋ ਔਖੇ ਸਮੇਂ ਸਹਾਇਤਾ ਕਰਨ ਵਾਲਾ ਹੈ), ਉਹ ਤਾਂ ਤੂੰ (ਆਪਣੇ) ਕੰਨਾਂ ਨਾਲ (ਕਦੇ) ਸੁਣਿਆ ਹੀ ਨਹੀਂ, ਤੂੰ ਵਿਸ਼ਿਆਂ ਨਾਲ ਹੀ ਚੰਬੜਿਆ ਹੋਇਆ ਹੈਂ (ਇਹਨਾਂ ਵਲੋਂ ਕਦੇ ਤੂੰ ਆਪਣੀ) ਸੁਰਤਿ ਮੋੜੀ ਹੀ ਨਹੀਂ।੧।ਰਹਾਉ।

(ਹੇ ਭਾਈ! ਤੂੰ) ਮਨੁੱਖ ਦਾ ਜਨਮ ਲਿਆ ਹੈ (ਪਰ) ਅਖ ਝਮਕਣ ਜਿਤਨੇ ਸਮੇਂ ਲਈ (ਭੀ ਤੂੰ ਪਰਮਾਤਮਾ ਦੇ ਨਾਮ ਦਾ) ਸਿਮਰਨ ਨਹੀਂ ਕੀਤਾ। (ਤੂੰ) ਇਸਤ੍ਰੀ ਦੇ ਸੁਖਾਂ ਦੇ ਅਧੀਨ ਹੋ ਗਿਆ ਹੈਂ (ਇਸ ਕਰਕੇ ਤੇਰੇ) ਪੈਰਾਂ ਵਿਚ (ਮੋਹ ਰੂਪੀ) ਬੇੜੀ ਪਈ ਹੋਈ ਹੈ।੧।

ਹੇ ਭਾਈ! ਦਾਸ ਨਾਨਕ (ਤੈਨੂੰ) ਪੁਕਾਰ ਕੇ (ਕੂਕਾਂ ਮਾਰ ਮਾਰ ਕੇ) ਆਖਦਾ ਹੈ ਕਿ ਇਹ ਜਗਤ ਰੂਪ ਪਸਾਰਾ (ਖਿਲਾਰਾ) ਸੁਪਨੇ ਵਾਂਗ (ਝੂਠਾ) ਹੈ (ਫਿਰ ਤੂੰ ਉਸ) ਪਰਮਾਤਮਾ ਨੂੰ ਕਿਉਂ ਨਹੀਂ ਸਿਮਰਦਾ ਜਿਸ ਦੀ ਮਾਇਆ ਵੀ ਦਾਸੀ ਹੈ।੨।੩।

**ਜੈਜਾਵੰਤੀ ਮਹਲਾ ੯॥ ਬੀਤ ਜੈ ਹੈ ਬੀਤ ਜੈਹੈ ਜਨਮੁ ਅਕਾਜੁ ਰੇ॥ ਨਿਸਿ ਦਿਨ ਸੁਨਿ ਕੈ ਪੁਰਾਨ, ਸਮਝਤ ਨਹ ਰੇ ਅਜਾਨ॥ ਕਾਲੁ ਤਉ ਪਹੂਚਿਓ ਆਨਿ, ਕਹਾ ਜੈਹੈ ਭਾਜਿ ਰੇ॥੧॥ਰਹਾਉ॥ ਅਸਥਿਰੁ ਜੋ ਮਾਨਿਓ ਦੇਹ, ਸੋ ਤਉ ਤੇਰੋ ਹੋਇ ਹੈ ਖੇਹ॥ ਕਿਉ ਨ ਹਰਿ ਕੋ ਨਾਮੁ ਲੇਹਿ, ਮੂਰਖ ਨਿਲਾਜ ਰੇ॥੧॥ਰਾਮ ਭਗਤਿ ਹੀਏ ਆਨਿ, ਛਾਡਿ ਦੇ ਤੈ ਮਨ ਕੋ ਮਾਨੁ॥ ਨਾਨਕ ਜਨ ਇਹ ਬਖਾਨਿ, ਜਗ ਮਹਿ ਬਿਰਾਜੁ ਰੇ॥੨॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਹਂ, ਕਹਾਂ, ਕਿਉਂ, ਲੇਹਿਂ, ਤੈਂ। ਨੋਟ-ਪਹਿਲੀ ਪੰਕਤੀ ਵਿਚ 'ਜੈਹੈ' ਬਿੰਦੀ ਰਹਿਤ ਅਤੇ ਤੀਜੀ ਪੰਕਤੀ ਵਿਚ 'ਜੈ ਹੈਂ' ਬਿੰਦੀ ਸਹਿਤ ਉਚਾਰਨਾ ਹੈ।

**ਫੁਟਕਲ :** ਪਹੂਚਿਓ ਦਾ ਉਚਾਰਨ ਪ-ਹੂਚਿਓ ਕਰਨਾ ਅਸ਼ੁੱਧ ਹੈ।

**ਪਦ ਅਰਥ :** ਬੀਤ ਜੈਹੇ-ਬੀਤਦਾ ਜਾ ਰਿਹਾ ਹੈ, ਗੁਜ਼ਰਦਾ ਜਾ ਰਿਹਾ ਹੈ। ਆਕਾਜ=ਵਿਅਰਥ, ਐਵੇਂ ਹੀ। ਨਿਸਿ ਦਿਨੁ ਰਾਤ=ਰਾਤ ਦਿਨ। ਪੁਰਾਨ=ਹਿੰਦੂ ਮਤਿ ਦੇ ਧਾਰਮਿਕ ਪੁਸਤਕ (ਜਿਨ੍ਹਾਂ ਦੀ

ਗਿਣਤੀ ੧੮ ਹੈ। ਇਸ ਤੋਂ ਇਲਾਵਾ ੧੮ ਉਪ-ਪੁਰਾਣ ਭੀ ਹਨ)। ਰੇ ਅਜਾਨ=ਹੇ ਬੇ-ਸਮਝ (ਮਨ!)। ਕਾਲੁ=ਮੌਤ। ਪਹੂਚਿਓ ਆਨਿ=ਆਣ ਪਹੁੰਚਿਆ ਹੈਂ। ਕਹਾ=ਕਿਥੇ?। ਜੈ ਹੈ= ਜਾਇਗਾ। ਭਾਜਿ=ਭਜ (ਦੌੜ) ਕੇ।੧।ਰਹਾਉ।

ਅਸਥਿਰੁ=ਸਦਾ ਰਹਿਣ ਵਾਲਾ। ਮਾਨਿਓ=(ਤੂੰ) ਮੰਨਿਆ ਹੈ। ਦੇਹ=ਦੇਹੀ (ਸਰੀਰ)। ਸੋ ਤਉ=ਉਹ ਤਾਂ। ਖੇਹ=ਮਿੱਟੀ। ਕਿਉ ਨ ਹਰਿ ਕੋ ਨਾਮੁ ਲੇਹਿ=ਤੂੰ ਹਰੀ ਦਾ ਨਾਮ ਕਿਉਂ ਨਹੀਂ ਲੈਂਦਾ?। ਨਿਲ਼ਾਜ=ਨਿਲੱਜ, ਬੇਗ਼ੈਰਤਾ।੧।

ਹੀਏ=ਹਿਰਦੇ ਵਿਚ। ਆਨਿ=ਲਿਆ, ਰਖ। ਤੈ=ਤੂੰ। ਮਾਨੁ=ਹੰਕਾਰ। ਬਖਾਨਿ=ਕਹਿੰਦਾ ਹੈ।ਬਿਰਾਜੁ=ਟਿਕ ਜਾ।੨।

**ਅਰਥ :** ਹੇ ਭਾਈ! (ਨਾਮ-ਸਿਮਰਨ ਤੋਂ ਬਿਨਾਂ ਤੇਰਾ ਮਨੁੱਖਾ) ਜਨਮ ਐਵੇਂ ਵਿਅਰਥ ਹੀ ਬੀਤਦਾ ਜਾ ਰਿਹਾ ਹੈ। (ਹੇ ਜੀਵ!) ਰਾਤ ਦਿਨ ਪੁਰਾਣਾ (ਵਿਚ ਦਿਤੇ ਪ੍ਰਸੰਗ) ਸੁਣ ਕੇ ਤੂੰ ਸਮਝਦਾ ਨਹੀਂ ਹੈਂ, ਕਾਲ ਤਾਂ (ਤੇਰੇ ਸਿਰ ਤੇ) ਆ ਪਹੁੰਚਿਆ ਹੈ, (ਹੁਣ ਦਸ ਮੌਤ ਕੋਲੋਂ) ਭਜ ਕੇ ਕਿਥੇ ਜਾਵੇਂਗਾ?।੧।ਰਹਾਉ।

ਹੇ ਭਾਈ! ਜਿਸ ਦੇਹੀ ਨੂੰ ਸਦਾ ਰਹਿਣ ਵਾਲੀ ਮੰਨੀ ਬੈਠਾ ਹੈਂ, ਉਹ ਤਾਂ ਤੇਰੀ (ਦੇਹੀ) ਮਿਟੀ ਹੋ ਜਾਣੀ ਹੈ। ਓਇ ਮੂਰਖਾ! ਓਇ ਬੇਗ਼ੈਰਤਾ! ਤੂੰ ਹਰੀ ਦਾ ਨਾਮ ਕਿਉਂ ਨਹੀਂ ਲੈਂਦਾ (ਭਾਵ ਕਿਉਂ ਨਹੀਂ ਜਪਦਾ?)।੧।

ਹੇ ਭਾਈ! ਪਰਮਾਤਮਾ ਦੀ ਭਗਤੀ (ਆਪਣੇ) ਹਿਰਦੇ ਵਿਚ ਲਿਆ (ਭਾਵ ਟਿਕਾ ਕੇ) ਤੂੰ (ਆਪਣੇ) ਮਨ ਦਾ (ਝੂਠਾ) ਹੰਕਾਰ ਛਡ ਦੇ। ਦਾਸ ਨਾਨਕ (ਤੈਨੂੰ) ਕਹਿੰਦਾ ਹੈ (ਕਿ ਇਸ ਤਰ੍ਹਾਂ) ਜਗਤ ਵਿਚ (ਜੀਵਨ ਦੀ ਸੁਖਦਾਈ ਸੇਜਾ ਉਤੇ) ਬਿਰਾਜਮਾਨ ਹੋ ਜਾ (ਭਾਵ ਅਨੰਦ ਨਾਲ ਟਿਕ ਜਾ)।੨।੪।

☬

# ਸਲੋਕ ਮਹਲਾ ੯

**ੴ ਸਤਿਗੁਰ ਪ੍ਰਸਾਦਿ॥ ਗੁਨ ਗੋਬਿੰਦ ਗਾਇਓ ਨਹੀ, ਜਨਮੁ ਅਕਾਰਥ ਕੀਨ॥ ਕਹੁ ਨਾਨਕ ਹਰਿ ਭਜੁ ਮਨਾ, ਜਿਹ ਬਿਧਿ ਜਲ ਕਉ ਮੀਨ ॥੧॥**

**ਪਦ ਅਰਥ :** ਗੁਨ ਗੋਬਿੰਦ=ਗੋਬਿੰਦ (ਗੋਪਾਲ) ਦੇ ਗੁਣ। ਗਾਇਓ ਨਹੀ=ਨਹੀਂ ਗਾਏ। ਅਕਾਰਥ=ਨਿਸਫਲ, ਵਿਅਰਥ। ਕੀਨ=ਕਰ ਦਿੱਤਾ। ਕਹੁ ਨਾਨਕ=ਨਾਨਕ! (ਤੂੰ) ਆਖ। ਭਜੁ= ਸਿਮਰਨ ਕਰ। ਮਨਾ=ਹੇ ਮਨ!। ਜਿਹ ਬਿਧਿ=ਜਿਸ ਤਰ੍ਹਾਂ। ਜਲ ਕਉ=ਪਾਣੀ ਨੂੰ। ਮੀਨ=ਮੱਛੀ।

**ਅਰਥ :** (ਹੇ ਭਾਈ! ਤੂੰ) ਗੋਬਿੰਦ (ਗੁਪਾਲ) ਦੇ ਗੁਣ ਨਹੀਂ ਗਾਏ (ਅਤੇ ਆਪਣਾ ਮਨੁੱਖ) ਜਨਮ ਵਿਅਰਥ ਗਵਾ ਦਿਤਾ। ਨਾਨਕ (ਤੂੰ) ਆਖ ਹੇ ਮਨ! (ਤੂੰ) ਹਰੀ ਦਾ ਭਜਨ (ਸਿਮਰਨ ਇਸ ਤਰ੍ਹਾਂ) ਕਰ ਜਿਸ ਤਰ੍ਹਾਂ ਮੱਛੀ ਪਾਣੀ ਨੂੰ (ਸਿਮਰਦੀ ਹੈ)।੧।

## ਸਾਰਥਕ ਵੀਚਾਰ

ਸ਼੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇਸ ਸਲੋਕ ਵਿਚ ਗੋਬਿੰਦ ਦੇ ਗੁਣ ਨਾ ਗਾਉਣ ਵਾਲੇ ਮਨ ਨੂੰ ਇਹ ਚਿਤਾਵਨੀ ਦਿਤੀ ਹੈ। ਹੇ ਜੀਵ! ਤੈਨੂੰ ਪਰਮਾਤਮਾ ਨੇ ਮਨੁੱਖਾ ਨਾਮ-ਸਿਮਰਨ ਲਈ ਦਿਤਾ ਹੈ:-

**ਕਾਮੁ ਕ੍ਰੋਧੁ ਲੋਭੁ ਤਿਆਗੁ॥**
**ਮਨ ਸਿਮਰਿ ਗੋਬਿੰਦ ਨਾਮ॥**
**ਹਰਿ ਭਜਨ ਸਫਲ ਕਾਮ॥** **[ਪੰਨਾ ੪੦੮**

ਜਿਸ ਤਰ੍ਹਾਂ ਮੱਛੀ ਜਲ ਨੂੰ ਲੋਚਦੀ ਭਾਵ ਸਿਮਰਦੀ ਹੈ, ਤੂੰ ਉਸ ਤੋਂ ਹੀ ਪ੍ਰੇਰਨਾ ਲੈ ਕੇ ਆਪਣੇ ਜੀਵਨ ਦਾ ਮੁਖ-ਮੰਤਵ ਸਮਝ। ਇਹ ਦੁਰਲਭ ਜਨਮ ਮੁੜ ਮੁੜ ਨਹੀਂ ਲਭਣਾ। ਤਿਵੇਂ ਪੱਕੇ ਫਲ ਜੋ ਧਰਤੀ ਤੇ ਡਿਗਦੇ ਹਨ ਫਿਰ ਉਹ ਡਾਲੀ ਨਾਲ ਨਹੀਂ ਲਗ ਸਕਦੇ। ਤਿਵੇਂ ਜੇ ਮਨ ਨਾਮ-ਸਿਮਰਨ ਨਾਲੋਂ ਟੁਟ ਜਾਏ ਤਾਂ ਸਾਰਾ ਮਨੁੱਖਾ-ਜਨਮ

ਵਿਅਰਥ ਚਲਾ ਜਾਂਦਾ ਹੈ :-

**ਮਰਿ ਨ ਜਾਹੀ ਜਿਨਾ ਬਿਸਰਤ ਰਾਮ॥**
**ਨਾਮ ਬਿਹੂਨ ਜੀਵਨ ਕਉਨ ਕਾਮ॥** [ਪੰਨਾ ੧੮੮

ਪਰਮਾਤਮਾ ਦੇ ਗੁਣ ਗਾਉਣੇ ਇਕ ਸ੍ਰੇਸ਼ਟ ਤੇ ਸਹਿਜ ਸਾਧਨਾ ਹੈ। ਪ੍ਰਭੂ ਨੇ ਮਨੁੱਖ ਨੂੰ ਜਿਵੇਂ ਹੱਥ, ਮੂੰਹ, ਨਕ, ਕੰਨ ਆਦਿਕ ਅੰਗ ਦਿਤੇ ਹਨ ਤਿਵੇਂ ਰਸਨਾ ਗੁਣ ਗਾਉਣ ਲਈ ਦਿਤੀ ਹੈ। ਮਨੁਖ ਗੁਣ ਗਾਉਣ ਵਿਚ ਸੁਤੰਤਰ ਹੈ। ਜੇ ਨਹੀਂ ਗਾਉਂਦਾ ਤਾਂ ਇਸ ਤੋਂ ਕੀਤੀ ਗਈ ਕੋਤਾਹੀ ਦੀ ਪੁਛ-ਪੜਤਾਲ ਹੋਣੀ ਹੈ। ਇਸ ਲਈ ਤਾੜਨਾ ਕੀਤੀ ਹੈ:-"ਹਰਿ ਗੁਨ ਕਾਹੇ ਨ ਗਾਵਹੀ, ਮੂਰਖ ਅਗਿਆਨਾ॥ ਝੂਠੈ ਲਾਲਚਿ ਲਾਗਿ ਕੈ, ਨਹ ਮਰਨੁ ਪਛਾਨਾ" (ਪੰਨਾ ੭੨੬)।

**ਬਿਖਿਆਨ ਸਿਉ ਕਾਹੇ ਰਚਿਓ, ਨਿਮਖ ਨ ਹੋਹਿ ਉਦਾਸੁ॥ ਕਹੁ ਨਾਨਕ ਭਜੁ ਹਰਿ ਮਨਾ, ਪਰਹਿ ਨ ਜਮ ਕੀ ਫਾਸ॥੨॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਹੋਹਿਂ।

**ਪਦ ਅਰਥ :** ਬਿਖਿਅਨ ਸਿਉ=ਵਿਸ਼ੇ ਵਿਕਾਰਾਂ ਨਾਲ। ਕਾਹੇ=ਕਿਸ ਲਈ?। ਰਚਿਓ=ਰਚਿਆ, ਚੰਬੜਿਆ ਪਿਆ ਹੈਂ। ਨਿਮਖ=ਇਕ ਪਲ। ਨ ਹੋਹਿ=(ਤੂੰ) ਨਹੀਂ ਹੁੰਦਾ। ਉਦਾਸੁ= ਉਪਰਾਮ। ਪਰੈ ਨ=ਨਹੀਂ ਪੈਂਦੀ। ਜਮ ਕੀ ਫਾਸ=ਜਮ ਦੀ ਫਾਹੀ।

**ਅਰਥ :** (ਹੇ ਭਾਈ! ਤੂੰ) ਵਿਸ਼ੇ-ਵਿਕਾਰਾਂ ਨਾਲ ਕਿਉਂ ਚੰਬੜਿਆ ਪਿਆ ਹੈ। (ਤੂੰ) ਇਕ ਛਿਨ ਮਾਤਰ ਵੀ (ਇਹਨਾਂ ਤੋਂ) ਉਪਰਾਮ ਨਹੀਂ ਹੁੰਦਾ। ਨਾਨਕ (ਤੂੰ) ਆਖ! ਹੇ ਮਨ! ਹਰੀ ਦਾ ਸਿਮਰਨ, ਕਰ, (ਇਸ ਤਰ੍ਹਾਂ ਗਲ ਵਿਚ) ਜਮਾਂ ਦੀ ਫਾਹੀ ਨਹੀਂ ਪੈਂਦੀ।੨।

## ਸਾਰਥਕ ਵੀਚਾਰ

ਮਨੁਖੀ ਮਨ ਦਾ ਝੁਕਾਅ ਵਿਸ਼ੇ-ਵਿਕਾਰਾਂ ਵਲ ਬਹੁਤ ਰਹਿੰਦਾ ਹੈ। "ਬੁਰੇ ਕਾਮ ਕਉ ਊਠ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥" ਵਾਲੀ ਹਾਲਤ ਵਿਚੋਂ ਇਹ ਬਾਹਰ ਹੀ ਨਹੀਂ

ਨਿਕਲਦਾ। ਸਤਿ ਦੇ ਮਿਲਾਪ ਲਈ ਅਸਤਿ ਦਾ ਮੋਹ ਤਿਆਗਣਾ ਅਥਵਾ ਵਿਸ਼ੇ ਵਿਕਾਰਾਂ ਦੀ ਪਕੜ ਤੋਂ ਉਪਰਾਮ ਹੋਣਾ ਜ਼ਰੂਰੀ ਹੈ। ਫਸਣ ਦਾ ਕਾਰਨ ਮਾਤ, ਪਿਤਾ ਦਾ ਵਿਕਾਰੀ ਜੀਵਨ ਵੀ ਹੋ ਸਕਦਾ ਹੈ। ਜਿਸ ਪੰਛੀ ਨੂੰ ਪਿੰਜਰੇ ਵਿਚ ਬੈਠ ਕੇ ਚੂਰੀ ਖਾਣ ਦਾ ਚਸਕਾ ਪਿਆ ਹੋਵੇ, ਉਸ ਨੂੰ ਵਿਸ਼ੇ ਵਿਕਾਰਾਂ ਦਾ ਪਿੰਜਰਾ ਚੰਗਾ ਲਗਦਾ ਹੈ, ਉਹ ਸਤਸੰਗ ਨਹੀਂ ਕਰਦਾ। ਇਸ ਦੇ ਫਲਸਰੂਪ ਹੀ ਜਮ ਦੀ ਫਾਹੀ ਵਿਚ ਫਸਦਾ ਹੈ।

## ਤਰਨਾਪੋ ਇਉ ਹੀ ਗਇਓ, ਲੀਓ ਜਰਾ ਤਨੁ ਜੀਤਿ॥ ਕਹੁ ਨਾਨਕ ਭਜੁ ਹਰਿ ਮਨਾ, ਅਉਧ ਜਾਤ ਹੈ ਬੀਤਿ॥੩॥

**ਪਦ ਅਰਥ :** ਤਰਨਾਪੋ=ਜੋਬਨ, ਭਰ-ਜੁਆਨੀ ਦਾ ਸਮਾਂ। ਇਉ=(ਇਉਂ) ਇਸੇ ਤਰ੍ਹਾਂ ਹੀ। ਗਇਓ=(ਵਿਅਰਥ ਚਲਾ) ਗਿਆ ਜਰਾ=ਬੁਢੇਪਾ। ਤਨੁ=ਸਰੀਰ। ਜੀਤਿ=ਜਿਤ ਲਿਆ, ਕਾਬੂ ਪਾ ਲਿਆ। ਅਉਧ=ਉਮਰ। ਜਾਤੁ ਹੈ ਬੀਤਿ=ਬੀਤਦੀ ਗੁਜ਼ਰਦੀ ਜਾ ਰਹੀ ਹੈ।

**ਅਰਥ :** (ਹੇ ਭਾਈ! ਤੇਰਾ) ਭਰ-ਜੁਆਨੀ ਦਾ ਸਮਾਂ ਇਸੇ ਤਰ੍ਹਾਂ (ਹੀ ਅਵੇਸਲੇਪਨ ਵਿਚ ਗੁਜ਼ਰ) ਗਿਆ (ਅਤੇ) ਬੁਢੇਪੇ ਨੇ ਸਰੀਰ ਨੂੰ ਕਾਬੂ ਕਰ ਲਿਆ। ਨਾਨਕ! ਆਖ (ਕਿ ਹੇ ਮਨ! (ਤੂੰ) ਹਰੀ ਦਾ ਸਿਮਰਨ ਕਰ (ਕਿਉਂਕਿ ਤੇਰੀ) ਉਮਰ (ਐਵੇਂ ਭਾਵ ਵਿਅਰਥ ਹੀ) ਗੁਜ਼ਰਦੀ ਜਾ ਰਹੀ ਹੈ।੩।

### ਸਾਰਥਕ ਵੀਚਾਰ

ਗੁਰੂ ਪਾਤਿਸ਼ਾਹ ਇਸ ਸਲੋਕ ਰਾਹੀਂ ਜੀਵ ਨੂੰ ਚੇਤੰਨ ਕਰਦੇ ਹਨ-ਹੇ ਭਾਈ! ਤੇਰੀ ਜੁਆਨੀ ਵਿਸ਼ੇ ਵਿਕਾਰਾਂ ਦੇ ਵਸ ਹੋ ਕੇ ਬਰਬਾਦ ਹੋ ਗਈ ਹੈ। ਇਸੇ ਤਰ੍ਹਾਂ ਫਿਰ ਬੁਢੇਪਾ ਆ ਗਿਆ, ਸਾਰੇ ਇੰਦਰੇ ਕਮਜ਼ੋਰ ਹੋ ਗਏ ਹਨ। ਇਹੋ ਜਿਹੀ ਹਾਲਤ ਹੋ ਗਈ ਹੈ:-

**੧. ਸ੍ਰਵਨਨ ਬਿਕਲ ਭਏ ਸੰਗਿ ਤੇਰੇ,**
**ਇੰਦ੍ਰੀ ਕਾ ਬਲ ਥਾਕਾ ॥**
**ਚਰਨ ਰਹੇ ਕਰ ਢਰਕਿ ਪਰੇ ਹੈ,**

**ਮੁਖਹੁ ਨ ਨਿਕਸੈ ਬਾਤਾ॥੩॥** [ਪੰਨਾ ੪੮੦

**੨. ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ॥**

[ਪੰਨਾ ੭੬

ਨਿਸੱਤਾ ਸਰੀਰ ਨਾ ਨਾਮ ਜਪਣ ਜੋਗਾ ਰਹਿੰਦਾ ਹੈ, ਨਾ ਕਿਸੇ ਕੰਮ ਨੂੰ ਸਰੰਜਾਮ ਕਰ ਸਕਦਾ ਹੈ। ਇਸ ਲਈ ਮੂਰਖ ਮਨ ਨੂੰ ਮੁੜ ਚੇਤੇ ਕਰਾਉਂਦੇ ਹਨ ਕਿ ਉਮਰ ਐਵੇ ਬੀਤਦੀ ਜਾ ਰਹੀ ਹੈ, ਹੋਸ਼ ਕਰ, ਜੀਵਨ ਨੂੰ ਸੰਭਾਲ। ਰਾਮਕਲੀ ਰਾਗ ਵਿਚ ਵੀ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜੀਵ ਦੇ ਅਗਿਆਨਪੁਣੇ ਤੇ ਇਉਂ ਅਫਸੋਸ ਪ੍ਰਗਟ ਕੀਤਾ ਹੈ :-

**ਤਰਨਾਪੋ ਬਿਖਿਅਨ ਸਿਉ ਖੋਇਓ,**
**ਬਾਲਪਨੁ ਅਗਿਆਨਾ ॥**
**ਬਿਰਧਿ ਭਇਓ ਅਜਹੂ ਨਹੀ ਸਮਝੈ,**
**ਕਉਨ ਕੁਮਤਿ ਉਰਝਾਨਾ ॥** [ਪੰਨਾ ੯੦੨

ਗੁਰੂ ਪਾਤਿਸ਼ਾਹ ਜੀ ਨੇ ਗੁਰਬਾਣੀ ਵਿਚ ਮਛੀ, ਭੌਰੇ, ਪਤੰਗੇ, ਅਤੇ ਹਾਥੀ ਦੀ ਮਿਸਾਲ ਦੇ ਕੇ ਸਮਝਾਇਆ ਹੈ ਕਿ ਇਕ ਵਿਸ਼ੇ ਨੇ ਇਹਨਾਂ ਦਾ ਜੀਵਨ ਮੁਹਾਲ ਕੀਤਾ ਹੋਇਆ ਹੈ ਪਰ ਤੈਨੂੰ ਪੰਜਾਂ ਵੈਰੀਆਂ ਨੇ ਘੇਰਾ ਪਾਇਆ ਹੋਇਆ ਹੈ:-

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ॥**

[ਪੰਨਾ ੪੮੬

ਇਹਨਾਂ ਤੋਂ ਬਚਣ ਦਾ ਇਕੋ ਇਕ ਸਾਧਨ ਨਾਮ-ਸਿਮਰਨ ਹੀ ਹੈ।

ਸੋ, ਜਮ ਦੀ ਫਾਸ ਤੋਂ ਬ਼ਚਣ ਲਈ ਵਿਸ਼ਿਆਂ ਤੋਂ ਉਦਾਸ ਹੋ ਕੇ ਤੈਨੂੰ ਹਰੀ ਦਾ ਨਾਮ ਸਿਮਰਨਾ ਚਾਹੀਦਾ ਹੈ। ਜੇ ਮਨੁੱਖ ਇਕ ਨਿਮਖ ਮਾਤਰ ਲਈ ਵਿਸ਼ੇ ਵਿਕਾਰਾਂ ਵਲੋਂ ਉਦਾਸ ਹੋ ਕੇ ਸਤਿਸੰਗਤ ਦਾ ਰਸ ਮਾਣਨ ਲਗ ਜਾਵੇ ਤਾਂ ਭਜਨ ਬੰਦਗੀ ਦੀ ਬਰਕਤ ਨਾਲ ਜਮ ਦੀ ਫਾਸ ਕਟੀ ਜਾ ਸਕਦੀ ਹੈ।

**ਬਿਰਧਿ ਭਇਓ ਸੂਝੈ ਨਹੀ, ਕਾਲੁ ਪਹੂਚਿਓ ਆਨਿ ॥ ਕਹੁ ਨਾਨਕ ਨਰ ਬਾਵਰੇ, ਕਿਉ ਨ ਭਜਹਿ ਭਗਵਾਨ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਭਜਹਿਂ।

**ਪਦ ਅਰਥ :** ਬਿਰਧਿ ਭਇਓ=ਬੁੱਢਾ ਹੋ ਗਿਆ। ਸੂਝੈ ਨਹੀ=(ਕੁਝ) ਸੁਝਦਾ ਬੁਝਦਾ ਨਹੀਂ ਹੈ। ਕਾਲੁ=ਮੌਤ। ਪਹੂਚਿਓ ਆਨਿ=ਆ ਪਹੁੰਚੀ ਹੈ।ਨਰ ਬਾਵਰੇ=ਹੇ ਕਮਲੇ ਮਨੁੱਖ!। ਕਿਉ ਨ ਭਜਹਿ=ਤੂੰ ਕਿਉਂ ਨਹੀਂ ਯਾਦ ਕਰਦਾ?। ਭਗਵਾਨ=ਪਰਮਾਤਮਾ, ਮਾਲਕ।

**ਅਰਥ:** (ਹੇ ਪ੍ਰਾਣੀ! ਤੂੰ) ਬੁੱਢਾ ਹੋ ਗਿਆ ਹੈਂ (ਤੈਨੂੰ ਕੁਝ) ਸੁਝਦਾ ਬੁਝਦਾ ਨਹੀਂ ਕਿ ਮੌਤ (ਤੇਰੇ ਸਿਰ ਤੇ) ਆ ਪਹੁੰਚੀ ਹੈ। ਨਾਨਕ, ਆਖ ਕਿ, ਹੇ ਕਮਲੇ ਮਨੁੱਖ! ਤੂੰ ਪਰਮਾਤਮਾ ਨੂੰ ਕਿਉਂ ਨਹੀ ਯਾਦ ਕਰਦਾ?।੪।

## ਸਾਰਥਕ ਵੀਚਾਰ

ਇਸ ਸਲੋਕ ਵਿਚ ਗੁਰੂ ਪਾਤਿਸ਼ਾਹ ਜੀ ਨੇ ਕਮਲੇ ਮਨੁੱਖ ਨੂੰ ਚਿਤਾਵਨੀ ਦਿਤੀ ਹੈ ਕਿ ਬਾਲਪਨ ਤੇ ਜੁਆਨੀ ਦਾ ਰੰਗ ਮਾਣਨ ਮਗਰੋਂ ਮਨੁੱਖ ਜਦੋਂ ਬੁੱਢਾਂ ਹੋ ਜਾਂਦਾ ਹੈ ਤਾਂ 'ਕਾਲੁ ਸਰ ਪਰੁ ਜਾਨ' ਵਾਲੀ ਗਲ ਚੇਤੇ ਆਉਂਦੀ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਜੀਵ ਨੂੰ ਹਰੀ ਦਾ ਭਜਨ ਕਰਨ ਦੀ ਚਿਤਾਵਨੀ ਕਰਾਈ ਹੈ, ਹੇ ਜੀਵ! ਹੁਣ ਤਾਂ ਮਾੜੇ ਕਰਮ ਕਰਨੇ ਛਡ ਦੇ, ਕਾਲੇ ਕੇਸਾਂ ਤੋਂ ਚਿੱਟੇ ਆ ਗਏ, ਜੁਆਨੀ ਤੋਂ ਬੁਢੇਪਾ ਆ ਗਿਆ। ਜੀਵ ਦੀ ਅਜਿਹੀ ਦਸ਼ਾ ਦਾ ਵਰਣਨ ਮਾਰੂ ਰਾਗ ਵਿਚ ਇਉਂ ਕੀਤਾ ਗਿਆ ਹੈ:-

**ਬਿਰਧਿ ਭਇਆ ਤਨੁ ਛੀਜੈ ਦੇਹੀ॥**
**ਰਾਮੁ ਨ ਜਪਈ ਅੰਤਿ ਸਨੇਹੀ॥**
**ਨਾਮੁ ਵਿਸਾਰਿ ਚਲੈ ਮੁਹਿ ਕਾਲੈ,**
**ਦਰਗਹ ਝੂਠੁ ਖੁਆਰਾ ਹੇ॥** [ਪੰਨਾ ੧੦੨੭

